ਮੁੱਲ 20/-


ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 96 ਸਾਲ 8 6 ਦਸੰਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸਿੱਖੀ ਦੇ ਵਾਰਸੋ

ਚਮਕੌਰ ਦੀ ਗੜ੍ਹੀ ਅਤੇ ਸਰਹੰਦ ਦੀ ਦੀਵਾਰ
ਸਿੱਖੀ ਦੇ ਵਾਰਸੋ ਥੌਨੂੰ ਰਹੀਆਂ ਨੇ ਪੁਕਾਰ

ਸਰਹਿੰਦ ਦੀ ਦੀਵਾਰ ਦੱਸੇ, ਉੱਚੀ-ਉੱਚੀ ਬੋਲਕੇ
ਕਿਵੇਂ ਸਿਦਕ ਨਿਭਾਇਆ ਲਾਲਾਂ, ਦੱਸਦੀ ਏ ਖੋਲ੍ਹ ਕੇ
ਚੇਤੇ ਹਰ ਸਾਲ ਇਹ ਕਰਾਉਣ ਵਾਰ-ਵਾਰ
ਚਮਕੌਰ ਦੀ ਗੜ੍ਹੀ...............।
ਨੀਹਾਂ ਵਿੱਚ ਖੜ੍ਹੇ ਲਾਲ ਦਿਸਦੇ, ਜੈਕਾਰੇ ਮਾਰਦੇ
ਸਰਹਿੰਦ ਦੇ ਸੂਬੇ ਦੀ, ਹਰ ਸ਼ਰਤ ਨੂੰ ਨਿਕਾਰਦੇ
ਘਿਰੀ ਹੋਈ ਸੀ ਫਿਕਰਾਂ 'ਚ, ਉਦੋਂ ਮੁਗਲ ਸਰਕਾਰ
ਚਮਕੌਰ ਦੀ ਗੜ੍ਹੀ...............।

ਚਮਕੌਰ 'ਚ ਲਾਸਾਨੀ ਜੰਗ, ਦਾ ਸੀ ਐਲਾਨ ਹੋ ਗਿਆ
40 ਸਿੰਘਾਂ ਅੱਗੇ ਖੜ੍ਹਾ, 10 ਲੱਖ ਮੁਗ਼ਲ ਹੈਰਾਨ ਹੋ ਗਿਆ
ਸਿੰਘ ਗੁਰੂ ਦੇ ਜੁੱਸੇ ਵਿੱਚ ਸਨ ਰਹੇ ਲਲਕਾਰ
ਚਮਕੌਰ ਦੀ ਗੜ੍ਹੀ...............।
ਜੰਗ ਵਿੱਚ ਜਾਣ ਲਈ ਅਜੀਤ ਬੜਾ ਕਾਹਲਾ ਸੀ
ਅਜੀਤ ਦੀ ਸ਼ਹੀਦੀ, ਜੁਝਾਰ ਖਾ ਰਿਹਾ ਉਬਾਲਾ ਸੀ
ਸ਼ਹੀਦੀ ਪਾਉਣ ਤੋਰੇ ਹੱਥੀਂ ਪਿਤਾ ਕਰਕੇ ਤਿਆਰ
ਚਮਕੌਰ ਦੀ ਗੜ੍ਹੀ...............।
ਦੇਣੀ ਸੱਚੀ ਸ਼ਰਧਾਜਲੀ ਜੇ ਤੁਸੀਂ ਪ੍ਰਧਾਨੋ ਜਥੇਦਾਰੋ
ਸਿਆਸਤ ਦਾ ਚੋਲਾ ਪਹਿਲਾਂ ਪਿੰਡੇ ਤੋਂ ਉਤਾਰੋ
'ਨਸੀਬ' 'ਕਲੋੜੀਏ' ਨਾਲ ਕਰੋ ਇਹ ਪੱਕਾ ਇਕਰਾਰ

*ਪ੍ਰਿੰ: ਨਸੀਬ ਸਿੰਘ 'ਸੇਵਕ'*



**ਅੰਦਰ ਪੜ੍ਹੋ ਸੰਪਾਦਕੀ**

**ਜੇ ਸਿੱਖਾਂ ਦੀ ਸਰਵ ਉੱਚ ਅਦਾਲਤ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਤੇ ਸੁਪਰੀਮੋ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਸਲ ਮਾਅਨਿਆਂ 'ਚ ਚਮਕੌਰ ਸਾਹਿਬ ਤੇ ਸਰਹਿੰਦ ਦੇ ਮਹਾਨ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣੀ ਚਾਹੁੰਦੇ ਹਨ ਤਾਂ ਪਹਿਲਾਂ ਉਨ੍ਹਾਂ ਨੂੰ ਰਾਜਨੀਤੀ ਦੇ ਚਿਕੜ 'ਚੋਂ ਬਾਹਰ ਨਿਕਲਣਾ ਪਵੇਗਾ !**

ਪੱਤ੍ਰਿਕਾ ਇੰਟਰਨੈਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਖੁਸ਼ਖਬਰੀ

ਸਮੂਹ ਸਿੱਖ ਸੰਗਤ ਲਈ ਖੁਸ਼ਖਬਰੀ ਹੈ ਕਿ Water Waves Media Film Production House Mumbai ਵਲੋਂ ਗਿਆਨੀ ਦਿੱਤ ਜੀ ਦੇ ਜੀਵਨ ਸਬੰਧੀ ਇਕ ਡਾਕੂਮੈਂਟਰੀ ਅਤੇ ਇਕ ਫੀਚਰ ਫਿਮਲ ਬਣਾਈ ਜਾ ਰਹੀ ਹੈ। ਇਹ ਫਿਲਮ ਪ੍ਰਿੰ: ਨਸੀਬ ਸਿੰਘ ਸੇਵਕ ਦੀ ਲਿਖੀ ਪੁਸਤਕ ਸਿੱਖ ਕੌਮ ਦੇ ਗੌਰਵਮਈ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ 'ਤੇ ਅਧਾਰਿਤ ਹੋਵੇਗੀ, ਜਿਸ ਦਾ ਲੋਕ ਅਰਪਣ 7 ਜਨਵਰੀ 2018 (ਦਿਨ ਐਤਵਾਰ) ਨੂੰ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ, ਸੈਕਟਰ 40, ਚੰਡੀਗੜ੍ਹ ਵਿਖੇ ਕੀਤਾ ਜਾਵੇਗਾ ਤੇ ਭਾਈ ਜਸਬੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ ਗੁਰਬਾਣੀ ਦਾ ਮਨੋਹਰ ਕੀਰਤਨ ਕਰਨਗੇ ਜਿਨ੍ਹਾਂ ਦਾ - ਸਮਾਂ 10.30 ਤੋਂ 12.00 ਬਾਅਦ ਦੁਪਹਿਰ ਹੋਵੇਗਾ।

ਪੁਸਤਕ ਦਾ ਲੋਕ ਅਰਪਨ 12 ਵਜੇ ਹੋਵੇਗਾ।

## ਇਹ ਸਮਾਗਮ ਡਾਕੂਮੈਂਟਰੀ ਫਿਲਮ ਦੀ ਸ਼ੁਰੂਆਤ ਹੋਵੇਗਾ।

## ਇਸ ਕਾਰਜ ਦੀ ਪੂਰਤੀ ਲਈ ਵੱਧ ਤੋਂ ਵੱਧ ਮਾਲੀ ਮਦਦ ਕਰੋ ਜੀ।

ਇਸ ਮਹਾਨ ਸਮਾਗਮ ਵਿੱਚ ਸਮੇਂ ਸਿਰ ਪੁੱਜਣ ਦੀ ਕ੍ਰਿਪਾਲਤਾ ਕਰਨੀ ਜੀ।

*ਮੁੱਖ ਸੰਪਾਦਕ*



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/-
ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 96 ਸਾਲ 8 6 ਦਸੰਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



**ਰਚਨਾਵਾਂ ਭੇਜਣ ਲਈ ਪਤਾ:** ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
A/C No. **65139724105**, IFSC Code: SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਜੇ ਸਿੱਖਾਂ ਦੀ ਸਰਵ ਉੱਚ ਅਦਾਲਤ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਤੇ ਸੁਪਰੀਮੋ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਸਲ ਮਾਅਨਿਆਂ 'ਚ ਚਮਕੌਰ ਸਾਹਿਬ ਤੇ ਸਰਹਿੰਦ ਦੇ ਮਹਾਨ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣੀ ਚਾਹੁੰਦੇ ਹਨ ਤਾਂ ਪਹਿਲਾਂ ਉਨ੍ਹਾਂ ਨੂੰ ਰਾਜਨੀਤੀ ਦੇ ਚਿਕੜ 'ਚੋਂ ਬਾਹਰ ਨਿਕਲਣਾ ਪਵੇਗਾ !

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਭਾਵੇਂ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਸਿਆਸਤ/ਰਾਜਨੀਤੀ ਤੋਂ ਦੂਰ ਹੀ ਰਹਿੰਦਾ ਹੈ ਪਰ ਕਿਉਂਕਿ ਹਥਲੇ ਸੰਪਾਦਕੀ ਵਿੱਚ ਸਿਆਸਤ ਦਾ ਅਹਿਮ ਰੋਲ ਦਰਸਾਉਣਾ ਹੈ ਸੋ ਮਜ਼ਬੂਰੀ ਵਸ ਗੱਲ ਕਰਨੀ ਪੈ ਰਹੀ ਹੈ। ਧਰਮ ਤੇ ਸਿਆਸਤ ਦਾ ਸਬੰਧ ਉਦੋਂ ਤੱਕ ਹੀ ਸਹੀ ਰਹਿ ਸਕਦਾ ਹੈ ਜਦੋਂ ਤਕ ਧਰਮ ਹਾਵੀ ਰਹੇ ਪਰ ਜਦੋਂ ਧਰਮ ਤੇ ਸਿਆਸਤ ਭਾਰੂ ਹੋ ਜਾਂਦੀ ਹੈ ਤਾਂ ਨਤੀਜੇ ਸਾਰਥਕ ਨਹੀਂ ਰਹਿੰਦੇ।

ਅਜੇਹਾ ਕੁਝ ਹੀ ਸਿੱਖ ਧਰਮ ਵਿੱਚ ਹੋ ਰਿਹਾ ਹੈ, ਭਾਵੇਂ ਕਿ ਇਹ ਕੁਦਰਤੀ ਹੈ ਕਿਉਂਕਿ ਦੁਨੀਆਂ ਵਿੱਚ ਸਿਆਸਤ ਹੀ ਇਕੋ ਇਕ ਹਸਤੀ ਹੈ ਜੋ ਧਰਮ ਦੇ ਨਾਲ-ਨਾਲ ਹ ਰ ਖੇਤਰ ਵਿੱਚ ਭਾਰੂ ਹੈ, ਫਰਕ ਸਿਰਫ ਇਤਨਾ ਹੈ ਕਿ ਧਰਮ ਵਿੱਚ ਇਸ ਦੀ ਸ਼ਕਤੀ ਕਈ ਗੁਣਾ ਹੋ ਜਾਂਦੀ ਹੈ। ਭਾਵ ਪੁਜਾਰੀ ਵੀ ਨਾਲ ਮਿਲ ਜਾਂਦੇ ਹਨ। ਇਸ ਤਰ੍ਹਾਂ ਧਰਮ ਦੇ ਠੇਕੇਦਾਰਾਂ, ਪੁਜਾਰੀਆਂ ਅਤੇ ਸਿਆਸੀ ਲੋਕਾਂ ਦਾ ਇਕ ਸਮੂਹ ਗਰੁਪ ਜਾਂ ਮਿਲਗੋਭਾ ਆਪਸੀ ਵਡੇਰੀ ਤਾਕਤ ਨਾਲ ਭੋਲੀ-ਭਾਲੀ ਜਨਤਾ ਨੂੰ ਆਪਣੇ ਇਛਾਰਿਆਂ 'ਤੇ ਨਚਾਉਂਦਾ ਆ ਰਿਹਾ ਹੈ। ਪਰ ਸਿੱਖ ਧਰਮ ਵਿੱਚ ਇਸ ਦਾ ਜਿਆਦਾ ਹੀ ਅਸਰ ਵੇਖਿਆ ਜਾ ਸਕਦਾ ਹੈ ਜੋ ਕਿ ਬਿਲਕੁਲ ਗਲਤ ਹੈ ਕਿਉਂਕਿ ਸਿੱਖ ਧਰਮ ਦੁਨੀਆਂ ਦੇ ਸਾਰੇ ਧਰਮਾਂ ਤੋਂ ਨਿਵੇਕਲਾ ਹੈ ਜਿਸ ਦੀ ਬੁਨਿਆਦ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਟਿੱਕੀ ਹੋਈ ਹੈ ਅਤੇ ਸਿੱਖੀ ਨਾਲ ਸਬੰਧਤ ਮਸਲੇ ਹੱਲ ਕਰਨ ਦੀ ਪਰੰਮਪਰਾ ਸ੍ਰੀ ਅਕਾਲ ਤਖਤ ਸਾਹਿਬ ਨਾਲ ਜੁੜੀ ਹੋਈ ਹੈ। ਸਿੱਖੀ ਦੇ ਪ੍ਰਸਾਰ ਤੇ ਪ੍ਰਚਾਰ, ਸੇਵਾ ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਸੁਪਰੀਮੋ ਹੈ। ਇਹ ਦੋਨੋਂ ਸੁਪਰੀਮੋ ਪਾਵਰਾਂ ਸ਼੍ਰੋਮਣੀ ਕਮੇਟੀ ਤੇ ਅਕਾਲ ਤਖਤ ਦੀ ਜਥੇਦਾਰੀ ਦਾ ਰੁਤਬਾ 1925 ਅਤੇ 26 ਤੋਂ ਬਾਅਦ ਵਿੱਚ ਹੀ ਕਾਰਜ ਕਰਨ ਲੱਗੇ ਹਨ। ਇਸ ਤੋਂ ਪਹਿਲਾਂ ਵੀ 1887 ਵਿੱਚ ਭਾਵੇਂ ਕੋਈ ਕਮੇਟੀ ਜਾਂ ਜਥੇਦਾਰ ਨਹੀਂ ਸੀ ਪਰ ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਕੰਪਲੈਕਸ ਤੇ ਪੂਰੀ ਤਰ੍ਹਾਂ ਕਾਬਜ਼ ਸੀ ਜੋ ਮਨ ਆਈਆਂ ਕਰਦਾ ਆ ਰਿਹਾ ਸੀ ਸਾਰੇ ਕੰਪਲੈਕਸ ਵਿੱਚ ਮੂਰਤੀਆਂ ਰਖੀਆਂ ਹੋਈਆਂ ਸਨ ਤੇ ਆਪ ਬਾਬਾ ਬੇਦੀ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦਾ ਸੀ। ਜਦੋਂ ਸਿੰਘ ਸਭਾ ਲਾਹੌਰ ਦੇ ਮੋਢੀਆਂ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਹੁਰਾਂ ਨੇ ਮਜਬੂਰ ਹੋ ਕੇ ਬਾਬਾ ਬੇਦੀ ਥੱਲਿਓਂ ਗਦੈਲਾ ਖਿੱਚ ਕੇ ਬਾਹਰ ਸੁਟਿਆ ਸੀ ਤੇ ਮੂਰਤੀਆਂ ਆਦਿ ਵੀ ਨਾਲ ਹੀ ਬਾਹਰ ਸੁਟੀਆਂ ਸਨ ਤਾਂ ਬਾਬਾ ਬੇਦੀ ਧੜੇ (ਜੋ ਗਦੈਲਾ ਪਾਰਟੀ ਦੇ ਨਾਂ ਨਾਲ ਮਸ਼ਹੂਰ ਸੀ) ਨੇ ਅਕਾਲ ਬੁੰਗੇ ਦੇ ਨਾਂ ਹੇਠ ਪੁਜਾਰੀਆਂ ਦੇ ਦਸਤਖਤਾਂ ਨਾਲ ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਖਾਰਜ ਕੀਤਾ ਗਿਆ ਸੀ। ਇਹ ਮਤਾ/ਹੁਕਮਨਾਮਾ ਵੀ ਸਿਆਸੀ ਕਾਰਵਾਈ ਵਰਗਾ ਹੀ ਸੀ।

**ਹੁਕਮਨਾਮਾ**

**ਸ਼੍ਰੀ ਅਕਾਲ ਸਹਾਏ ਅਕਾਲ ਸਹਾਇ ਤਖਤ**
**੧ਓ ਸਤਿਗੁਰੂ ਪ੍ਰਸਾਦਿ**
**ਅਕਾਲ ਬੁੰਗਾ ਸਾਹਿਬ ਸ੍ਰੀ ਦਰਬਾਰ ਸਾਹਿਬ**

*ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖਤ ਸ਼੍ਰੀ ਅਕਾਲ ਬੁੰਗਾ ਜੀ ਸਾਹਬਿ ਵਾ, ਸ਼੍ਰੀ ਦਰਬਾਰ ਸਾਹਿਬ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਦੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਗ੍ਰੰਥੀਆਨ ਵਾ ਨੰਬਰਦਾਰਾਨ, ਸ਼੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਆਰੇ ਹਾਇ ਮੌਸੂਫ ਮੇ ਉਸਕੀ ਅਰਦਾਸ ਨਾ ਹੋ ਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ਼ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ ਵੁਹ ਭੀ ਬੇ-ਮੁਖ ਔਰ ਲਾਇਕ ਤਨਖਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।*

ਉਪਰੋਕਤ ਵੇਰਵੇ ਦੇਣ ਤੋਂ ਭਾਵ ਇਹ ਹੈ ਕਿ ਪਿਛੋਕੜ ਵਿੱਚ ਵੀ ਅਜੇਹਾ ਹੀ ਹੁੰਦਾ ਸੀ ਜੋ ਅੱਜ ਹੋ ਰਿਹਾ ਹੈ, ਫਰਕ ਸਿਰਫ ਇੰਨਾ ਹੈ ਕਿ ਹੁਣ ਮਸਲਾ ਬਹੁਤ ਗੰਦਲਾ ਅਤੇ ਅਤਿ ਦਾ ਗੰਭੀਰ ਹੋ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ 'ਤੇ ਕਿੰਤੂ ਪ੍ਰੰਤੂ ਹੋ ਰਹੇ ਹਨ। ਸ਼ਰਮ ਦੀ ਗੱਲ ਹੈ ਕਿ ਹੁਣ ਤਾਂ ਹਾਈਕੋਰਟ ਵਿਚ ਵੀ ਚੈਲੰਜ ਹੋ ਗਏ ਹਨ। ਇਨ੍ਹਾਂ ਦੋਨਾਂ ਪਾਸ ਹੀ ਸਾਰੀਆਂ ਤਾਕਤਾਂ ਹਨ ਅਤੇ ਹਰ ਸਿੱਖ ਭਾਵੇਂ ਧਰਮ ਦੇ ਨਾਂ ਤੇ ਭਾਵੇਂ ਮਜ਼ਬੂਰੀ ਬਸ ਇਨ੍ਹਾਂ ਰੁਤਬਿਆਂ ਅੱਗੇ ਸਿਰ ਝੁਕਾਉਂਦਾ ਹੈ।

ਇਸ ਹਕੀਕਤ ਤੋਂ ਵੀ ਮੁਨਕਰ ਵੀ ਨਹੀਂ ਹੋ ਸਕਦੇ ਹਰ ਸਿੱਖ ਭਾਵੇਂ ਉਹ ਜਿਧਰ ਮਰਜ਼ੀ ਘੁੰਮਦਾ ਫਿਰੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਇਸ਼ਟ ਮੰਨਦਾ ਹੈ। ਫਰਕ ਸਿਰਫ ਇੰਨਾ ਹੈ ਕਿ ਸਿੱਖੀ ਦੇ ਆਪੂੰ ਬਣੇ ਅਲੰਬੜਦਾਰਾ ਨੇ ਸਾਰੇ ਸਿੱਖ ਪੰਥ ਨੂੰ ਭੰਬਲਭੂਸੇ ਵਿੱਚ ਪਾਇਆ ਹੋਇਆ ਹੈ। ਜਿਸ ਕਰਕੇ ਉਹ ਸਹੀ ਗਲਤ ਦਾ ਫੈਸਲਾ ਨਹੀਂ ਕਰ ਸਕਦਾ। ਜੇ ਅਸਲ ਮੁੱਦੇ ਤੇ ਆਈਏ ਤਾਂ ਇਸ ਵਿੱਚ ਰਤਾ ਵੀ ਸ਼ੱਕ ਨਹੀਂ ਕਿ ਸਿੱਖ ਧਰਮ 'ਤੇ ਅੱਜ ਸਿਆਸੀ ਲੋਕ ਪੂਰੀ ਤਰ੍ਹਾਂ ਕਾਬਜ ਚੁਕੇ ਹਨ ਭਾਵ ਜੇ ਅਸਲ ਮੁੱਦੇ ਦੀ ਗੱਲ ਕਰੀਏ ਤਾਂ ਇਹ ਪੂਰੀ ਦੁਨੀਆਂ ਨੂੰ ਪਤਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਡੇ-ਵੱਡੇ ਸਮਾਗਮ ਕਰਦੀ ਰਹਿੰਦੀ ਹੈ। ਅਕਾਲ ਤਖਤ ਤੋਂ ਹੁਕਮਨਾਮੇ ਵੀ ਜਾਰੀ ਹੁੰਦੇ ਰਹਿੰਦੇ ਹਨ ਉਹ ਵੀ ਜਗ ਜਾਹਰ ਹੋ ਚੁੱਕੇ ਹਨ ਕਿ ਕਿਸ ਦੇ ਹੁਕਮ ਨਾਲ ਕਿਥੋਂ ਜਾਰੀ ਹੁੰਦੇ ਹਨ ਤੇ ਨਾਂ ਸਿਰਫ ਸ੍ਰੀ ਅਕਾਲ ਤਖਤ ਸਾਹਿਬ ਦਾ ਹੀ ਵਰਤਿਆ ਜਾਂਦਾ ਹੈ। ਇਹ ਦੋਨੋਂ ਸੰਸਥਾਵਾਂ ਨਿਰੋਲ ਸਿੱਖੀ ਤੇ ਸਿੱਖਾਂ ਦੀ ਰਹਿ ਨੁਮਾਈ, ਪ੍ਰਚਾਰ, ਪ੍ਰਸਾਰ, ਆਦਿ ਲਈ ਬਣੀਆਂ ਹਨ ਪਰ ਇਹ ਆਪਣੇ ਮੁੱਖ ਕਾਰਜ ਤੋਂ ਹੱਟ ਕੇ ਆਪਣੇ ਆਕਾ ਨੂੰ ਖੁਸ਼ ਕਰਨ ਵਿੱਚ ਮਸ਼ਰੂਫ ਰਹਿੰਦੇ ਹਨ। ਰਹਿਣ ਵੀ ਕਿਉਂ ਨਾ, ਇਨ੍ਹਾਂ ਨੂੰ ਇਹ ਵਡੇਰੇ ਅਹੁਦੇ ਮਿਲੇ ਹੀ ਉਸ ਆਕਾ ਦੀ ਮਿਹਰਬਾਨੀ ਕਾਰਨ ਹੀ ਹਨ। ਭਾਵੇਂ ਪੰਜਾਬ ਦੀ ਇਕ ਪਾਰਟੀ ਦਾ ਰੋਲ ਆਮ ਸਾਹਮਣੇ ਆਉਂਦਾ ਰਹਿੰਦਾ ਹੈ ਪਰ ਹੁਣ ਤਾਂ ਤਖਤਾਂ ਦੇ ਸਾਬਕਾ ਜਥੇਦਾਰਾਂ ਨੇ ਆਪ ਹੀ ਭੇਤ ਖੋਲ ਦਿੱਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਤਾਂ ਅਕਾਲੀ ਦਲ ਬਾਦਲ ਆਪਣਾ ਜਨਮ ਸਿੱਧ ਅਧਿਕਾਰ ਸਮਝਦਾ ਹੈ ਭਾਵੇਂ ਕਿ ਹੁਣ ਉਹ ਅਕਾਲੀ ਦਲ ਨਹੀਂ, ਪੰਜਾਬੀ ਪਾਰਟੀ ਬਣ ਚੁੱਕੀ ਹੈ। ਜੇ ਬਹੁਤਾ ਪਿਛੇ ਨਾ ਜਾਈਏ ਤਾਂ ਪਿਛਲੇ 5 ਦਹਾਕਿਆਂ ਤੋਂ ਹੀ ਪਤਾ ਚਲਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਹਮੇਸ਼ਾ ਸਿਆਸੀ ਲੋਕ ਹੀ ਬਣ ਦੇ ਆਏ ਹਨ ਤੇ ਆਮ ਤੌਰ ਤੇ ਪ੍ਰਧਾਨ ਬੰਦ ਲਿਫਾਫੇ ਚੋਂ ਹੀ ਨਿਕਲਦਾ ਹੈ। ਅਜੇਹੇ ਪ੍ਰਧਾਨ ਤੋਂ ਕੀ ਉਮੀਦ ਰੱਖੀ ਜਾ ਸਕਦੀ ਹੈ ? ਇਹ ਕਹਿਣ ਵਿੱਚ ਕੋਈ ਅਤਿਕਥਨੀ ਨਹੀਂ ਹੋਵੇ ਕਿ ਸਿਆਸੀ ਦਖਲ ਅੰਦਾਜੀ ਦੀ ਬਦੌਲਤ ਹੀ ਸਿੱਖੀ ਜੇ ਇਕ ਪੂਰੀ ਸਦੀ ਨਹੀਂ ਤਾਂ ਅੱਧੀ ਸਦੀ ਤਾਂ ਪਿਛੇ ਜਾ ਹੀ ਪਈ ਹੈ। ਹਰ ਬੁਧੀਜੀਵੀ ਸਿੱਖ/ਪੰਜਾਬੀ ਚਿੰਤਤ ਹੈ। ਇਥੋਂ ਤੱਕ ਕੇ ਐਨ.ਆਰ.ਆਈ. ਵੀ ਬੇਹੱਦ ਫਿਕਰਮੰਦ ਹਨ ਅਤੇ ਬਾਹਰਲੇ ਦੇਸ਼ਾਂ ਦੇ ਪੱਕੇ ਵਸਨੀਕ ਹੋਣ ਦੇ ਬਾਵਜੂਦ ਪੰਜਾਬ, ਪੰਜਾਬੀਅਤ ਤੇ ਸਿੱਖੀ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਹਨ ਅਤੇ ਆਪਣੇ ਸਾਧਨਾਂ ਰਾਹੀਂ ਪ੍ਰਚਾਰ ਵੀ ਕਰ ਰਹੇ ਹਨ। ਭਾਰਤ ਵਿੱਚ ਵੀ ਅਨੇਕਾਂ ਵਿਦਵਾਨ,

ਕਥਾ ਵਾਚਕ, ਰਾਗੀ, ਢਾਡੀ, ਸਾਹਿਤਕਾਰ, ਪੱਤਰਕਾਰ, ਸਿੱਖੀ ਦੀ ਦਿਨ ਪ੍ਰਤੀ ਦਿਨ ਨਿਘਰਦੀ ਜਾ ਰਹੀ ਹਾਲਤ ਦਾ ਜ਼ਿਮੇਂਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹੀ ਮੰਨਦਾ ਹੈ, ਮੰਨੇ ਵੀ ਕਿਉਂ ਨਾ, ਇਹ ਇਕੋ ਇਕ ਸਿਰਮੌਰ ਸੰਸਥਾ ਹੈ ਜਿਸ ਦਾ ਕਾਰਜ ਖੇਤਰ ਪੂਰੀ ਦੁਨੀਆਂ ਹੈ ਅਤੇ ਸਿੱਖੀ ਦੀ ਹਰ ਤਰ੍ਹਾਂ ਦੀ ਜ਼ਿਮੇਂਵਾਰੀ ਵੀ ਇਸੀ ਸੰਸਥਾ ਦੀ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੀ ਇਸ ਤਰ੍ਹਾਂ ਹੀ ਮਹਿਸੂਸ ਕਰ ਰਿਹਾ ਹੈ ਕਿ ਹਾਲਾਤ ਬਦ ਤੋਂ ਬਦਤਰ ਹੁੰਦੇ ਜਾ ਰਹੇ ਹਨ ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦੇ ਪ੍ਰਧਾਨ ਅਤੇ ਸ੍ਰੀ ਅਕਾਲ ਤਖਤ ਦੇ ਜਥੇਦਾਰ ਨੂੰ ਇਹ ਅਪੀਲ ਕਰ ਰਿਹਾ ਹੈ ਕਿ ਹੁਣ ਬਸ ਕਰੋ, ਬਹੁਤ ਘਾਣ ਹੋ ਚੁਕਿਆ ਹੈ। ਬਾਬੇ ਨਾਨਕ ਦੀ ਸਿੱਖੀ 'ਤੇ ਤਰਸ ਕਰੋ, ਦਸ਼ਮੇਸ਼ ਪਿਤਾ ਦੇ ਖਾਲਸੇ ਨੂੰ ਖਾਲਸ ਰਹਿਣ ਦਿਓ। ਆਪਣੀ ਜ਼ਮੀਰ ਨੂੰ ਜਗਾਓ ਅਤੇ ਦਿਲ ਤੇ ਹੱਥ ਰੱਖ ਕੇ ਆਪਣੀ ਆਤਮਾ ਤੋਂ ਪੁਛੋ ਕਿ ਜੋ ਕੁਝ ਤੁਹਾਡੀ ਅੱਖ ਦੇ ਥਲੇ ਜਾਂ ਤੁਹਾਡੀ ਜ਼ਿਮੇਂਵਾਰੀ ਅਧੀਨ ਹੋ ਰਿਹਾ ਹੈ, ਉਹ ਠੀਕ ਹੈ ਜਾਂ ਗਲਤ ਹੈ। ਤੁਸੀਂ ਤਾਂ ਧਾਰਮਿਕ ਮੁਖੀ ਦੇ ਅਹੁਦੇ 'ਤੇ ਬਿਰਾਜਮਾਨ ਹੋ। ਸਿਆਸੀ ਲੋਕਾਂ ਵਾਂਗ ਅੱਖਾਂ ਤੇ ਕੰਨ ਬੰਦ ਕਰਕੇ ਨਾ ਰੱਖੋ। ਤੁਸੀਂ ਤਾਂ ਕੌਮ ਨੂੰ ਅਗਵਾਈ ਦੇਣੀ ਹੈ ਇਸ ਕੌਮ ਦੀ ਰਾਖੀ ਕਰਨੀ ਹੈ, ਇਸ 'ਤੇ ਹੋ ਰਹੇ ਨਿੱਤ ਦੇ ਹਮਲਿਆਂ ਦਾ ਮੁਕਾਬਲਾ ਕਰਨ ਲਈ ਲੋਕਾਂ ਨੂੰ ਤਿਆਰ ਕਰਨਾ ਹੈ। ਸਭ ਤੋਂ ਵਧ ਬਾਬੇ ਨਾਨਕ ਦੀ ਸਿੱਖੀ ਤੇ ਸਿੱਖੀ ਦੇ ਫਲਸਫੇ ਨੂੰ ਪੂਰੀ ਦੁਨੀਆਂ ਵਿੱਚ ਪੁੱਜਦਾ ਕਰਨਾ ਹੈ। ਤੁਸੀਂ ਹੀ ਸਿੱਖੀ ਦੀ ਬਾੜ ਹੋ, ਜੇ ਬਾੜ ਹੀ ਖੇਤ ਨੂੰ ਖਾ ਜਾਵੇ (ਜੋ ਤੁਸੀਂ ਕਰ ਰਹੇ ਹੋ) ਖੇਤ ਦੀ ਫਸਲ ਕਿਥੋਂ ਮਿਲੇਗੀ ?

ਹਰ ਸਾਲ ਦਸੰਬਰ ਦੇ ਆਖਰੀ ਦਿਨਾਂ ਦੀ ਯਾਦ ਹਰ ਪੰਜਾਬੀ ਦੇ ਮਨ ਵਿੱਚ ਆਉਂਦੀ ਹੈ। ਅਨੰਦਪੁਰ ਦੇ ਕਿਲੇ ਨੂੰ ਖਾਲੀ ਕਰਨ ਉਪਰੰਤ ਸਰਸਾ ਨਦੀ ਵਲ ਤੁਰੇ ਕਲਗੀਧਰ ਪਿਤਾ ਜੀ ਦੇ ਪਰਿਵਾਰ, ਅਨੇਕਾਂ ਸਿੰਘ, ਸਿੰਘਣੀਆਂ 'ਤੇ ਨਦੀ ਦੇ ਕਿਨਾਰੇ 'ਤੇ ਹੀ ਮੁਗਲ ਫੌਜ ਵਲੋਂ ਹਮਲੇ ਕਰਨ ਕਾਰਨ ਪਰਿਵਾਰ ਵਿਛੋੜੇ, ਸਿੰਘਾਂ ਦੀਆਂ ਸ਼ਹੀਦੀਆਂ, ਫਿਰ ਚਮਕੌਰ ਸਾਹਿਬ ਦੀ ਜੰਗ, ਸਰਹੰਦ ਦੀਆਂ ਦੀਵਾਰਾਂ ਵਿਚ ਚਿਣੇ ਗਏ ਗੁਰੂ ਦੇ ਨਿਕੜੇ ਲਾਲਾਂ ਦੀਆਂ ਯਾਦਾਂ ਅਸੀਂ ਹਰ ਸਾਲ ਮੰਨਾਉਂਦੇ ਆ ਰਹੇ ਹਾਂ ਖਾਸ ਕਰਕੇ ਚਮਕੌਰ ਸਾਹਿਬ ਤੇ ਫਤਹਿਗੜ੍ਹ ਸਾਹਿਬ ਦੇ ਜੋੜ ਮੇਲੇ ਹੁੰਦੇ ਆ ਰਹੇ ਹਨ ਜੋ ਅਸਲ ਮਾਅਨਿਆਂ ਵਿੱਚ ਸ਼ਰਧਾਂਜਲੀ ਸਮਾਰੋਹ ਹੁੰਦੇ ਹਨ ਪਰ ਅਜੇਹਾ ਹੁੰਦਾ ਨਹੀਂ ਤੇ ਲੱਖਾਂ ਦੀ ਗਿਣਤੀ ਮੇਲੇ ਦਾ ਰੂਪ ਧਾਰਨ ਕਰ ਜਾਂਦੀ ਹੈ। ਜਿਥੇ ਸਭ ਤੋਂ ਵੱਧ ਰੌਲਾ ਸਿਆਸੀ ਕਾਨਫਰੰਸਾਂ ਦਾ ਹੁੰਦਾ ਹੈ ਜਿਨ੍ਹਾਂ ਵਿੱਚ ਸਰਧਾਂਜਲੀ ਕੋਈ ਦਿੰਦਾ ਨਹੀਂ ਸੁਣਦਾ ਇਕ ਦੂਜੇ 'ਤੇ ਦੂਸ਼ਣਬਾਜ਼ੀ ਲਾਉਂਦੇ ਜ਼ਰੂਰ ਸੁਣਦੇ ਰਹਿੰਦੇ ਹਾਂ। ਅਦਾਰੇ ਵਲੋਂ ਇਕ ਅਪੀਲ ਹੈ ਇਸ ਸਾਲ ਆ ਰਹੇ ਦਸੰਬਰ ਦੇ ਇਨ੍ਹਾਂ ਸਰਧਾਂਜਲੀ ਸਮਾਰੋਹਾਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਤੇ ਅਕਾਲ ਤਖਤ ਅਤੇ ਦੂਜੇ ਤਖਤਾਂ ਦੇ ਜਥੇਦਾਰ ਮੌਜੂਦਾ ਤੇ ਅੱਗੇ ਆਉਂਣ ਵਾਲਿਆਂ ਨੂੰ ਇਹੀ ਅਪੀਲ ਹੋਵੇਗੀ ਕਿ ਉਹ ਇਹ ਪ੍ਰਣ ਕਰ ਲੈਣ ਕਿ ਇਹ ਅੱਗੇ ਤੋਂ ਸਿਆਸਤ ਦੇ ਚਿੱਕੜ ਨੂੰ ਆਪਣੀ ਜ਼ਮੀਰ ਦੇ ਨਿਰਮਲ ਪਾਣੀ ਨਾਲ ਧੋਹ ਕੇ, ਤਨੋ-ਮਨੋ, ਬਾਬੇ ਨਾਨਕ ਦੇ ਸਹੀ ਸਿੱਖ ਬਣਕੇ ਆਪਣੀਆਂ ਜ਼ਿਮੇਵਾਰੀਆਂ ਨਿਭਾਉਣਗੇ। ਅਕਾਲ ਪੁਰਖ ਵਾਹਿਗੁਰੂ ਇਨ੍ਹਾਂ ਨੂੰ ਸੁਮਤ ਬਖਸ਼ੇ। ਇਕ ਹੋਰ ਵੀ ਸੁਝਾਅ ਪੱਲੇ ਬੰਨ ਸਕਦੇ ਹਨ ਕਿ ਹਰ ਸਾਲ ਸ੍ਰੀ ਫਤਹਿਗੜ੍ਹ ਸਾਹਿਬ ਜਾਂ ਚਮਕੌਰ ਸਾਹਿਬ ਵਿਖੇ ਸਰਬੱਤ ਖਾਲਸਾ ਸੱਦਿਆ ਜਾਇਆ ਕਰੇ ਤੇ ਕੌਮ ਦੇ ਮਸਲੇ ਵਿਚਾਰੇ ਜਾਣ ਉਪਰੰਤ ਪਾਸ ਕੀਤੇ ਜਾਇਆ ਕਰਨ ਨਾਲ ਹੀ ਹਰ ਸਾਲ ਅਕਾਲ ਤਖਤ ਤੇ ਦੂਜੇ ਤਖਤਾਂ ਦੇ ਜਥੇਦਾਰਾਂ ਨੂੰ ਨਵੇਂ ਸਿਰਿਓਂ ਜਾਂ ਨਵੇਂ ਜਥੇਦਾਰਾਂ ਦੀ ਨਿਯੁਕਤੀ ਸਰਬੱਤ ਖਾਲਸਾ ਰਾਹੀਂ ਹੀ ਕੀਤੀ ਜਾਇਆ ਕਰੇ।

ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਜੇਹਾ ਕਾਰਜ ਸਹਿਰਦਾ ਨਾਲ ਕਰੇਗੀ ਤਾਂ ਕੌਮ ਦਾ ਭਲਾ ਤਾਂ ਹੋਵੇਗਾ ਹੀ ਪੂਰੀ ਕੌਮ ਵੀ ਸ਼ਲਾਘਾ ਕਰੇਗੀ ਅਤੇ ਸਹਿਯੋਗ ਦੇਵੇਗੀ। ਇਕ ਮੰਚ ਵੀ ਤਿਆਰ ਹੋ ਸਕਦਾ ਹੈ। ਕੌਮ ਦੀ ਚੜ੍ਹਦੀ ਕਲਾ ਹੋਵੇਗੀ। ਬਾਬਾ ਨਾਨਕ ਅਸ਼ੀਰਵਾਦ ਬਖਸ਼ਿਸ਼ ਕਰਨਗੇ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰ ਮੈਂਬਰ, ਪ੍ਰਧਾਨ ਤੇ ਤਖਤਾਂ ਦੇ ਜਥੇਦਾਰਾਂ ਨੂੰ ਇੱਕ ਸੇਵਾਦਾਰ ਵਜੋਂ ਵਿਚਾਰਦਿਆਂ ਕੌਮ ਦੀ ਸਿਦਕ, ਸਿਰੜ ਤੇ ਹਲੀਮੀ ਨਾਲ ਸੇਵਾ ਕਰਨੀ ਚਾਹੀਦੀ ਹੈ ਨਾ ਕਿ ਡਿਕਟੇਟਰਾਂ ਵਾਂਗ।

—0—

*ਲੜੀਵਾਰ*
*ਕਿਸ਼ਤ 9*

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*ਕਿਆ ਉਹ ਪਿੜ੍ਹ ਦੇਵੰਤੇ ਮਿਲਕੇ ਤਰਪਣ ਲੈਣੇ ਆਏ।*
*ਯਾ ਇਹ ਕਲਾ ਬਾਜੀਆਂ ਨੂੰ ਸਨ ਦੇਖ ਦੇਖ ਮੁਸਕਾਏ॥*
*ਹੁਣ ਮੈਂ ਹਾਸੀ ਛੱਡ ਹਾਂ ਪੁਛਦਾ ਬਾਤ ਧਰਮ ਦੀ ਭਾਈ।*
*ਕਿਆ ਇਹ ਮਤ ਜੋ ਸਾਧੂ ਦਾ ਹੈ ਗਯਾਨਵਾਨ ਦਾ ਕਾਈ॥੨੭॥*
*ਕਰਮ ਕਾਂਡ ਜੋ ਖੇਡ ਬਾਲਕਾਂ ਕਰਨ ਲੋਗ ਅਗਯਾਨੀ।*
*ਸੋ ਹੈ ਧਰਮ ਸਾਧਨੇ ਦੱਸਿਆ ਕਯਾ ਸੀ ਓ ਗਯਾਨੀ?*
*ਗਯਾਨੀ ਪੁਰਖ ਜਗਤ ਦੇ ਬੰਧਨ ਦੂਰ ਕਰਤ ਹੈਂ ਸਾਰੇ।*
*ਜਿਉਂ ਸੂਰਜ ਦੇ ਚੜਿਆਂ ਛਿਪਦੇ ਅੰਬ੍ਰ ਵਿੱਚ ਸਤਾਰੇ॥੨੮॥*
*ਇਸੀ ਤਰ੍ਹਾਂ ਜੋ ਸੰਤ ਜਗਤ ਵਿੱਚ ਗਯਨ ਵਾਨ ਹਨ ਆਏ।*
*ਤਿਨ ਨੇ ਇਸ ਸਾਧ ਦੇ ਵਾਂਗਰ ਨਾ ਸੀ ਬੰਧਨ ਪਾਏ॥*
*ਕੇਡਾ ਜੱਗ ਲਗਾਇਆ ਦੇਖੋ ਦੇਵਤਿਆਂ ਦੇ ਤਾਂਈ।*
*ਮੰਤ੍ਰ ਨਾਲ ਬੁਲਾਕੇ ਦਿੱਤੀ ਪਾਣੀ ਚੁਲੀਆਂ ਢਾਈ॥੨੯॥*
*ਜੋ ਧਰਤੀ ਪਰ ਗਿਰਕੇ ਸਾਰਾ ਮਿੱਟੀ ਦੇ ਵਿੱਚ ਮਿਲਦਾ।*
*ਪਿੜ੍ਹ ਦੇਵਤੇ ਉਸਤੇ ਨਾਹੀਂ ਲਾਭ ਉਠਾਉਨ ਤਿਲਦਾ॥*
*ਜਿਸਤੇ ਮੈਂ ਨਾ ਡਰ ਕੁਛ ਰੱਖਦਾ ਸੱਚ ਸੁਨਾਊਂ ਐਸਾ।*
*ਠੀਕ ਸਾਧ ਦੇ ਵੇਲੇ ਤੇ ਹੈ ਮੇਰੇ ਮਨ ਵਿੱਚ ਐਸਾ॥੩੦॥*
*ਸਾ ਉਹ ਪੁਰਖ ਮਹਾਂ ਅੱਗਯਾਨੀ ਤੱਤ ਬੋਧ ਤੇ ਖਾਲੀ॥*
*ਜਿਸਤੇ ਐਸੇ ਢੰਗ ਬਤਾਏ ਕੱਢ ਹੋਰਨਾਂ ਗਾਲੀ॥*

ਭਾਵ: ਮੈਂ ਇਸ ਬਾਤ ਨੂੰ ਨਧੜਕ ਹੋ ਕੇ ਆਖਦਾ ਹਾਂ ਕਿ ਜਦ ਤੇ ਮੈਂ ਉਨ੍ਹਾਂ ਦਾ ਦਰਸ਼ਨ ਕੀਤਾ ਹੈ ਤਦ ਤੇ ਹੀ ਅਗਯਾਨੀ ਜਾਨਦਾ ਹਾਂ ਅਰ ਇਹ ਸਾਫ ਕਹਿੰਦਾ ਰਿਹਾ ਅਰ ਕਹਿੰਦਾ ਹਾਂ ਕੇ ਉਨ੍ਹਾਂ ਨੂੰ ਤੱਤ ਗਯਾਨ ਨਹੀਂ ਸਾ ਕੇਵਲ ਸੰਸਕ੍ਰਿਤ ਦਾ ਬੋਧ ਸਾ ਜਿਸ ਕਰਕੇ ਉਨ੍ਹਾਂ ਨੇ ਤਰਜਮੇਂ ਕਰਨ ਵਿੱਚ ਹੀ ਅਪਨਾ ਸਮਾਂ ਬਿਤਾਇਆ ਅਰ ਜਿਸ ਤਰ੍ਹਾਂ ਦਾ ਖਿਯਾਲ ਮਨ ਵਿੱਚ ਆਇਆ ਉਸੇ ਤਰ੍ਹਾਂ ਦਾ ਅਰਥ ਉਲਟਾਇਆ, ਇਸੀ ਵਾਸਤੇ ਉਸ ਨੂੰ ਅਨਪੜ ਆਦਮੀਆਂ ਨੇ ਅਦੁਤੀਯ ਕਰਕੇ ਠਹਰਾਇਆ

ਮੈਂ ਇਸ ਵਕਤ ਉਸਨੂੰ ਕਿਸੇ ਹੋਰ ਵੱਡੇ ਮਹਾਤਮਾ ਦੇ ਪ੍ਰਮਾਣ ਨਾਲ ਅਗਯਾਨੀ ਅਤੇ ਆਮ ਪੁਰਖ ਸਾਬਤ ਕਰਨਾ ਨਹੀਂ ਚਾਹੁੰਦਾ ਕਿੰਤੂ ਕੇਵਲ ਇਕ (ਸਰੁਕਤਾਵਲੀ) ਛੋਟੀ ਜਿਹੀ ਨੀਤੀ ਦੀ ਪੁਸਤਕ ਦੇ ਪ੍ਰਮਾਣ ਨਾਲ ਹੀ ਦੱਸਦਾ ਹਾਂ ਕੇ ਉਹ ਪੂਰੇ ਗਯਾਨੀ ਨਹੀਂ ਸੇ ਕਿੰਤੂ ਲੋਗਾਂ ਨੂੰ ਕਰਮ ਕਾਂਡ ਵਿੱਚ ਪਾ ਕੇ ਫਸਾਉਨ ਵਾਲੇ ਸੇ। ਯਥਾ:

*ਸੋ ਤਰੇਕ ਇੱਕ ਕਹੂੰ ਹੈ ਜਹਿ ਕਰਿੰਦ ਅਸ ਰਿਛ।*
*ਬਨ ਬਨ ਮਹਿ ਬਨ ਚਰਨ ਕੇ ਬਾਗ ਜੋਗ ਬਹੁ ਬ੍ਰਿਛ॥੧॥*
*ਜੋ ਜਨ ਕੇ ਬੰਨ ਹਰੇ ਸੋ ਸਾਧੂ ਕਹੂੰ ਏਕ।*
*ਥਰਮ ਕ੍ਰਿਆ ਜੋੜਨ ਵਿਖੇ ਜਨ ਸਮਰਥ ਅਨੇਕ॥੨॥*

ਇਨ੍ਹਾਂ ਦੋਹਰਿਆਂ ਦਾ ਭਾਵ ਇਹ ਹੈ ਕੇ ਬਨਦੇ ਵਿੱਚ ਉਹ ਵੱਡਾ ਭਾਰੀ ਸਾਇਆ ਦਾਰ ਰੁੱਖ ਕੋਈ ਹੁੰਦਾ ਹੈ ਜਿਸ ਦੇ ਹੇਠ ਵੱਡੇ ਭਾਰੇ ਹਸਤੀ ਭੀ ਆਰਾਮ ਕਰਨ, ਕਿੰਤੂ ਹਰ ਇਕ ਬਨ ਵਿੱਚ ਬਾਂਦਰਾਂ ਦੇ ਰਹਨੇ ਵਾਸਤੇ ਬਹੁਤ ਬ੍ਰਿਖ ਪਾਏ ਜਾਂਦੇ ਹਨ।

ਇਸੀ ਪ੍ਰਕਾਰ ਜੋ ਪੁਰਖਾਂ ਦੇ ਬੰਧਨਾਂ ਨੂੰ ਤੋੜਕੇ ਨਿਰਸੰਬੰਧ ਰਹੇ ਸੋ ਸਾਧੂ ਕੋਈ ਵਿਰਲਾ ਹੀ ਹੁੰਦਾ ਹੈ, ਕਿੰਤੂ ਕਰਮ ਕ੍ਰਿਯਾ ਦੇ ਵਿੱਚ ਲਗਾਉਨ ਲਈ ਅਨੇਕਾਂ ਆਦਮੀ ਮਿਲ ਸਕਦੇ ਹਨ।

ਨੀਤੀ ਦੇ ਇਸ ਕਥਨ ਤੇ ਪਾਇਆ ਜਾਂਦਾ ਹੈ ਕਿ ਸਾਧੂ ਦਿਆਨੰਦ ਜੀ ਐਸੇ ਗਯਾਨਵਾਨ ਬੰਧਨ ਹਰਤਾ ਭਾਰੀ ਸੁਖਦਾਤਾ ਸੰਸਾਰ ਰੂਪੀ ਬਨਦੇ ਬ੍ਰਿਛ ਨਹੀਂ ਸੇ ਜਿਨ੍ਹਾਂ ਦੇ ਸਾਏ ਹੇਠ ਬਹੁਤ ਸਾਰੇ ਮਮੋਖੀ ਲੋਗ ਮੁਕਤੀ ਨੂੰ ਪਾ ਕੇ ਲਾਭ ਉਠਾਉਂਦੇ, ਕਿੰਤੂ ਉਹ ਇਹ ਅਲਪ ਬੁਧਿ ਵਾਲੇ ਪੁਰਖਾਂ ਨੂੰ

ਅਪਨੇ ਮਨ ਕਲਪਤ ਖਯਾਲਾਂ ਦੇ ਸਾਇਆ ਨਾਲ ਪ੍ਰਸੰਨ ਕਰਨੇ ਵਾਲੇ ਇਕ ਆਕਮ ਦੂਖਤ ਦੀ ਨਿਆਈ ਆਮ ਪੁਰਖ ਸੇ, ਜਿਸ ਦੀ ਗੁਵਾਹੀ ਉਨ੍ਹਾਂ ਦਾ ਪੁਸਤਕ ਦੇ ਰਿਹਾ ਹੈ, ਇਸੇ ਦੁਆਰਾ ਤੱਤ ਵੇਤੇ ਉਨ੍ਹਾਂ ਦੀ ਗਯਾਨ ਦ੍ਰਿਸ਼ਟੀ ਨੂੰ ਦੇਖ ਸਕਦੇ ਹਨ ਕਿਉਂਕਿ ਗਯਾਨਵਾਦ ਪੁਰਖ ਦੀ ਬਾਣੀ ਕਦੇ ਵੀ ਲੁਕੀ ਨਹੀਂ ਰੈਂਹਦੀ ਅਰ ਨਾ ਓਹੀ ਛਪ ਸਕਦਾ ਹੈ: ਜੈਸਾ ਕੇ ਇੱਕ ਸੁੰਦਰ ਦਾਸ ਸਾਧੂ ਦਾ ਕਥਨ ਹੈ, ਯਥਾ:

***ਸਵੈਯਾ***

*ਜਾਂਹਿਕੇ ਹੀਏ ਗਯਾਨ ਪ੍ਰਕਾਸ਼ਤ ਤਾਂਹਿ ਸੁਭਾਵ ਰਹੇ ਨਹੀਂ ਛਾਨੋ।*

*ਨੈਨ ਮੈਂ ਬੈਨ ਮੈਂ ਸੈਨ ਮੈਂ ਦੇਖੀਏ ਊਠਤ ਬੈਠਤ ਹੈ ਅਲਸਾਨੋ।*

*ਜੋ ਕੁਛ ਭੱਖ ਕੀਓ ਉਦਗਾਰਦ ਕਸੇ ਕੇ ਰਾਖ ਸਕੇ ਜੋ ਅਘਾਨੋ।*

*ਸੁੰਦ੍ਰ ਦਾਸ ਪ੍ਰਸਿੱਧ ਦਖਾਵਤ ਧਾਨ ਕਾ ਖੇਤ ਪ੍ਰਾਲੀਸੇ ਜਾਨੋ॥੧॥*

*ਸੋ ਜਿਸ ਤਰ੍ਹਾਂ ਧਾਨਾਂ ਦਾ ਖੇਤ ਪਰਾਲੀ ਤੇ ਪਹਚਾਨਿਆ ਜਾਂਦਾ ਹੈ ਇਸੀ ਤਰ੍ਹਾਂ ਸਾਧੂ ਦਿਆਨੰਦ ਜੀ ਦਾ ਅਗਯਾਨ ਉਨ੍ਹਾਂ ਦੇ ਰਚਤ ਪੁਸਤਕ ਸਤਯਾਰਥ ਪ੍ਰਕਾਸ਼ ਸੰਨ 1857 ਈ: ਦੇ ਪੜਨੇ ਤੇ ਮਾਲੂਮ ਹੋ ਜਾਂਦਾ ਹੈ।*

ਬੁਧਿਮਾਨ ਤੇ ਵਿਦਵਾਨ ਪੁਰਖਾਂ ਨੇ ਹਰ ਇਕ ਬਾਤ ਦੇ ਪਰਖਨ ਲਈ ਛੇ ਪਮਾਨ ਰੱਖੇ ਹਨ ਜਿਨ੍ਹਾਂ ਦੇ ਨ੍ਹਾਮ ਪ੍ਰਤੱਖਯ, ਅਨੁਮਾਨੁ, ਉਪਮਾਨ, ਸ਼ਬਦ, ਅਰਥਾਪਤਿ ਅਤੇ ਅਭਾਵ ਕਰਕੇ ਪ੍ਰਸਿੰਧ ਹਨ, ਪ੍ਰੰਤੂ ਇਨ੍ਹਾਂ ਤੇ ਵੱਖਰਾ ਇਕ ਸਤਵਾਂ ਅਨੁਭਵ ਪ੍ਰਮਾਣ ਭੀ ਅੰਗੀਕਾਰ ਕੀਤਾ ਹੈ ਜਿਸਦੇ ਨਾਲ ਬਹੁਤ ਸਾਰੇ ਅਸਿੱਧ ਪਦਾਰਥ ਸਿੱਧ ਕਰ ਸਕੀਦੇ ਹਨ, ਅਰਥਾਤ ਜੋ ਇਨ੍ਹਾਂ ਛੇ ਪ੍ਰਮਾਣਾਂ ਕਰਕੇ ਗਯਾਨ ਨਾ ਹੋ ਸਕੇ ਉਸਦਾ ਅਨੁਭਵ ਪ੍ਰਮਾਣ ਨਾਲ ਗਯਾਨ ਹੋ ਸਕਦਾ ਹੈ।

ਇਸ ਵਾਸਤੇ ਅਨੁਭਵ ਪ੍ਰਮਾਨ ਸਾਨੂੰ ਇਹ ਅੱਛੀ ਤਰ੍ਹਾਂ ਦੱਸਦਾ ਹੈ ਕੇ ਜੋ ਮੁਰਦਿਆਂ ਨੂੰ ਬੁਲਾ-ਬੁਲਾ ਕੇ ਪਾਣੀ ਦੇਣੇ ਹਨ ਅਰ ਉਨ੍ਹਾਂ ਦੇ ਪਾਣੀ ਪਹੁੰਚਾਉਣ ਨੂੰ ਮੋਢਿਆਂ ਪਰ ਜਨੇਊ ਗੁਠਿਆਂ ਉੱਤੇ ਚੁਕਨੇ ਹਨ ਸੋ ਇਹ ਨਿਰ ਖਯਾਲੀ ਅਰ ਵਹਮੀ ਕੰਮ ਹਨ, ਜਿਨ੍ਹਾਂ ਤੇ ਇਹ ਸਾਬਤ ਹੁੰਦਾ ਹੈ ਕਿ ਪਹਲੇ ਤਾਂ ਵੇਦਾਂ ਦੇ ਬਨਾਉਨ ਵਾਲੇ ਉਹ ਰਿਖੀ ਜੋ ਅੰਧਕਾਰ ਦੇ ਸਮਯ ਵਿੱਚ ਪੈਦ ਹੋਏ ਸਨ ਉਨ੍ਹਾਂ ਨੇ ਆਪਨੇ ਭਰਮ ਦੇ ਵੱਸ ਹੋਕੇ ਅਜੇਹੀਆਂ ਕਲਪਨਾਂ ਕਰ ਲੀਤੀਆਂ ਸਨ, ਕੇ ਅਪਨੇ ਮਰੇ ਸਬੰਧੀਆਂ ਨੂੰ ਜੇ ਇਸ ਤਰ੍ਹਾਂ ਪਾਣੀ ਦੇਈਏ ਤਾਂ ਪਹੁੰਚ ਜਾਏਗਾ ਪਰ ਉਨ੍ਹਾਂ ਦੇ ਅਨੁਭਵ ਵਿੱਚ ਇਹ ਬਾਤ ਨਾ ਆਈ ਕੇ ਉਨ੍ਹਾਂ ਨੂੰ ਪਾਣੀ ਪਹੁੰਚਨਾ ਪ੍ਰਤੱਖਯ ਅਤੇ ਅਨੁਮਾਨ ਆਦਿਕ ਵਿਚ ਇਹ ਬਾਤ ਨਾ ਆਈ ਕੇ ਉਨ੍ਹਾਂ ਨੂੰ ਪਾਣੀ ਪਹੁਚਨਾ ਪ੍ਰਤੱਖਯ ਅਤੇ ਅਨੁਮਾਨ ਆਦਿਕ ਪ੍ਰਮਾਣਾ ਨਾਲ ਤਾਂ ਸਿੱਧ ਹੁੰਦਾ ਨਹੀਂ ਕਿੰਤੂ ਕੇਵਲ ਵੇਦ ਪ੍ਰਮਾਣ ਤੇ ਹੀ ਜਾਣਿਆ ਜਾਂਦਾ ਹੈ, ਅਰ ਵੇਦ ਦੇ ਬਨਾਉਣ ਵਾਲੇ ਮਹਾਤਮਾ ਪੱਤਿਆਂ ਅਰ ਕੱਖਾਂ ਦੀਆਂ ਝੁੱਗੀਆਂ ਵਿੱਚ ਵਸਨ ਹਾਰੇ ਹਰ ਕੰਦ ਮੂਲ ਖਾਕੇ ਗੁਜ਼ਾਰਾ ਕਰਨ ਵਾਲੇ ਸਨ, ਫਿਰ ਉਨ੍ਹਾਂ ਵਿੱਚ ਐਥੋਂ ਤਕ ਤਾਂ ਬੁਧਿ ਭੀ ਨਹੀਂ ਸੀ ਜੋ ਅਪਨੇ ਰਚੇ ਹੋਏ ਛੰਦਾਂ ਯਾ ਮੰਤ੍ਰਾਂ ਦੇ ਲਿਖਨ ਲਈ ਕੋਈ ਕਾਗਜ਼ ਤਾਂ ਬਨਾ ਲਈਏ ਕਿੰਤੂ ਉਨ੍ਹਾਂ ਨੂੰ ਭੀ ਉਹ ਤਾੜ ਯਾ ਭੋਜ ਪੱਤ੍ਰ ਦੇ ਪੱਤਿਆਂ ਪਰ ਲਿਖਦੇ ਹੁੰਦੇ ਸਨ। ਇਸ ਵਾਸਤੇ ਸਾਡਾ ਅਨੁਭਵ ਇਸ ਬਾਤ ਨੂੰ ਅੱਛੀ ਤਰ੍ਹਾਂ ਦੱਸਦਾ ਹੈ ਕੇ ਜਿਨਾਂ ਜੰਗਲੀ ਰਿਖੀਆਂ ਨੂੰ ਖਾਣੇ ਪਹਰਨੇ ਅਰ ਘਰ ਬਨਾਕੇ ਬੈਠਨ ਦੀ ਭੀ ਅਕਲ ਨਹੀਂ ਸੀ ਉਹ ਪਰਮੇਸ਼ਰ ਅਤੇ ਮ੍ਰਿਤਕ ਪ੍ਰਾਣੀਆਂ ਦੇ ਆਤਮਾਂ ਪਰ ਵਿਚਾਰ ਕਰਨ ਵਿੱਚ ਕਿੱਥੋਂ ਚਤਰ ਹੋ ਸਕਦੇ ਹਨ।

ਇਸ ਵਾਸਤੇ ਉਨ੍ਹਾਂ ਨੇ ਪਿਤਰਾਂ ਨੂੰ ਤਰਪਣ ਕਰਨ ਵੇਲੇ ਇਤਨਾਂ ਵਿਚਾਰ ਨਾ ਕੀਤਾ ਕੇ ਜੋ ਪ੍ਰਿਤ ਡੱਡੂ ਕੱਛੂ ਸੰਸਾਰ ਅਤੇ ਮੱਛੀਆਂ ਹੋਕੇ ਜਲ ਵਿੱਚ ਰੈਂਹੇ ਹਨ ਉਨ੍ਹਾਂ ਨੂੰ ਇਸ ਤਰਪਣ ਦੇ ਪਾਣੀ ਦੀ ਕਿਆ ਲੋੜ ਹੈ? ਦੂਸਰਾ ਇਹ ਭੀ ਨਾ ਵਿਚਾਰਿਆ ਕੇ ਉਹ ਪਿਤ੍ਰ ਜੋ ਬੈਠ ਘੋੜੇ ਉਠ ਹਾਥੀ ਮਨੁੱਖ ਅਤੇ ਚੂਹੇ ਆਦਿਕ ਦੇ ਜਨਮਾਂ ਨੂੰ ਪਾ ਕੇ ਆਪੋ ਆਪਨੇ ਕਾਰਜਾਂ ਵਿੱਚ ਪ੍ਰਵਿਰਤ ਹੋਏ ਹੋਏ ਹੋਣਗੇ ਸੋ ਕਿਸ ਤਰ੍ਹਾਂ ਨਾਲ ਇਤਨੀ ਦੂਰ ਤੇ ਅਪਨੇ ਕੰਮਾਂ ਨੂੰ ਛੱਡਕੇ ਦੋ ਚੁਲੀਆਂ ਪਿੱਛੇ ਨੱਸੇ ਆਉਨਗੇ ਜਿਸ ਤੇ ਸਾਫ ਸਾਬਤ ਹੁੰਦਾ ਹੈ ਕੇ ਵੇਦਾਂ ਦੇ ਕਰਤਾ ਰਿਖੀ ਅਨੁਭਵ ਪ੍ਰਮਾਣ ਤੇ ਕੰਮ ਨਹੀਂ ਲੈਂਦੇ ਸੇ॥

ਸਾਧੂ ਦਿਆਨੰਦ ਜੀ ਨੇ ਬਹੁਤ ਸਾਰਾ ਹਿੱਸਾ ਅਪਨੇ ਪੁਸਤਕ ਦਾ ਪੁਰਾਣੇ ਮਨੂ ਆਦਿਕ ਧਰਮ ਸ਼ਾਸਤ੍ਰਾਂ ਵਿਚੋਂ ਲੀਤਾ ਹੈ, ਅਰ ਉਸੇ ਤਰ੍ਹਾਂ ਉਸ ਬਾਤ ਨੂੰ ਪ੍ਰਗਟ ਕੀਤਾ ਹੈ ਜਿਸ ਤਰ੍ਹਾਂ ਪੁਰਾਨੇ ਮਹਾਤਮਾਂ ਨੇ ਦੱਸਿਆ ਹੈ, ਪ੍ਰੰਤੂ ਜਿਥੇ

ਉਨ੍ਹਾਂ ਨੇ ਅਪਨੀ ਬੁੱਧਿ ਅਨੁਸਾਰ ਕੋਈ ਨਵੀਂ ਬਾਤ ਲਿਖੀ ਹੈ ਉਥੇ ਹੀ ਮਨ ਘੜਤ ਗਪੌੜੇ ਹੋ ਕੇ ਪਿਛਲੇ ਰਿਖੀਆਂ ਥੋਂ ਵਿਰੁੱਧ ਹੋ ਗਈ ਹੈ। ਸੋ ਇਸ ਬਾਤ ਨੂੰ ਮੰਨਨਾ ਪੈਂਦਾ ਹੈ ਕੇ ਉਹ ਰਿਖੀਆਂ ਦੇ ਤਾਤ ਪਰਜ ਸਮਝਨ ਦੀ ਬੁਧਿ ਨਹੀਂ ਰੱਖਦੇ ਸਨ, ਜੈਸਾ ਕੇ ਆਚਮਾਨ ਦਾ ਫਲ ਕੰਠ ਦੀ ਕਫ ਆਦਿ ਦਾ ਨਾਸ਼ ਹੋਨਾ ਸਾਬਤ ਕਰਦਾ ਹੈ, ਇਸ ਵਾਸਤੇ ਸਾਧੂ ਦਿਆਨੰਦ ਜੀ ਦਾ ਅਨੁਭਵ ਨਾ ਤਾਂ ਪਿਛਲੇ ਰਿਖੀਆਂ ਨਾਲ ਮਿਲਦਾ ਹੈ ਅਰ ਨਾ ਅਪਨਾ ਕਥਨ ਉਨ੍ਹਾਂ ਦਾ ਕੋਈ ਉਕਤੀ ਯੁਕਤੀ ਹੀ ਸਹਾਰ ਸਕਦਾ ਹੈ।

ਜੇ ਵਿਚਾਰ ਕੇ ਦੇਖਿਆ ਜਾਵੇ ਤਦ ਵੇਦਾਂ ਅਰ ਦਰਸ਼ਨਾਂ ਅਤੇ ਸਿਮ੍ਰਿਤੀਆਂ ਪਰ ਸਾਧੂ ਦੀ ਰਾਇ ਇਸ ਤਰ੍ਹਾਂ ਦੀ ਪ੍ਰਤੀਤ ਹੁੰਦੀ ਹੈ ਜਿਸ ਤਰ੍ਹਾਂ ਅੱਜ ਕੱਲ ਦੇ ਪੇਂਡੂ ਥੋੜੇ ਪੜ੍ਹੇ ਹੋਏ ਆਦੀ ਤਾਰ ਬਰਕੀ ਅਰ ਰੇਲ ਗੱਡੀ ਦੇ ਇਲਮ ਪਰ ਗੱਲਾਂ ਕਰਦੇ ਹਨ, ਜਿਨ੍ਹਾਂ ਨੂੰ ਆਪਨੇ ਕੋਲੋਂ ਅਕਲ ਵਾਲੇ ਸਮਝਕੇ ਗ੍ਰਾਮੀਨ ਆਦਮੀ ਧੰਨਯ 2 ਕਰਨ ਲੱਗ ਜਾਂਦੇ ਹਨ, ਇਸੇ ਤਰ੍ਹਾਂ ਇਨ੍ਹਾਂ ਦੇ ਵੇਦ ਭਾਸ਼ ਨੂੰ ਭੀ ਵੇ ਦਾਂ ਦੇ ਪਾਠ ਨਾ ਜਾਨਨ ਵਾਲੇ ਭਾਈ ਅੰਧਾ ਧੁੰਧ ਹੀ ਇਹ ਖਯਾਲ ਕਰ ਬੈਠੇ ਹਨ ਕਿ ਜੋ ਸੁਆਮੀ ਨੇ ਸੋਚਿਆ ਅਰ ਲਿਖਯਾ ਹੈ ਇਹੋ ਠੀਕ ਹੈ, ਕਾਰਨ ਇਹੋ ਹੈ ਜੋ ਇਨ੍ਹਾਂ ਲੋਗਾਂ ਨੂੰ ਆਪਨਾ ਅਨੁਭਵ ਨਹੀਂ ਅਰ ਜੇ ਹੈ ਤਾਂ ਇਨ੍ਹਾਂ ਨਹੀਂ ਜੋ ਇਹ ਪੁਰਾਣੇ ਰਿਸ਼ੀਆਂ ਅਤੇ ਸਾਧੂ ਦੇ ਕਥਨ ਵਿੱਚ ਪਰਸਪਰ ਵਿਰੁੱਧਤਾ ਦੇਖਕੇ ਇਤਨਾ ਸੋਚ ਸੱਕਨ ਕਿ ਇਨ੍ਹਾਂ ਵਿੱਚ ਸੱਚਾ ਕੌਨ ਹੈ। ਇਸ ਵਾਸਤੇ ਤਰਪਣ ਦਾ ਕਰਨ ਅਰ ਉਸ ਨਾਲ ਮਰੇ ਪਿਤ੍ਰ ਪਿਤਾਮਾਂ ਅਤੇ ਦੇਵਤਿਆਂ ਦੀ ਤ੍ਰਿਪਤੀ ਸਾਧੂ ਜੀ ਮੰਨਦੇ ਹਨ ਜਿਸ ਤੇ ਜਾਣਿਆਂ ਜਾਂਦਾ ਹੈ ਕਿ ਉਹ ਪੂਰਨ ਗਯਾਨ ਥੋਂ ਖਾਲੀ ਸੇ॥

ਇਸ ਤੇ ਬਿਨ੍ਹਾਂ ਸਾਧੂ ਜੀ ਇਕ ਹੋਰ ਪੁਆੜਾ ਪਾਉਂਦੇ ਹਨ ਕਿ ਰਿਖਆਂ ਨੂੰ ਜੋ ਤਪਰਣ ਦੇਵੋ ਸੋ ਉੱਤ੍ਰ ਵੱਲ ਮੂੰਹ ਕਰਕੇ ਬ੍ਰਹਮ ਤੀਰਥ ਨਾਲ ਦੇਵੋ। ਇਸੇ ਤਰ੍ਹਾਂ ਦੱਖਣ ਵੱਲ ਸਨਮੁਖ ਹੋ ਕੇ ਪਿਤ੍ਰ ਤੀਰਥ ਨਾਲ ਪਿਤ੍ਰ ਤੀਰਥ ਅਰ ਸ੍ਰਾਧ ਕਰਾਉਣਾ ਦਸਦੇ ਹਨ, ਇਸੇ ਤਰ੍ਹਾਂ ਦੇਵ ਤਰਪਨ ਵਿੱਚ ਇਕ ਮੰਤ੍ਰ ਤੇ ਇੱਕੋ ਅੰਜਲੀ ਜਲ ਦੀ ਦੇਣੀ ਆਖਦੇ ਹਨ ਅਰ ਰਿਖੀ ਤਰਪਣ ਵਿੱਚ ਦੋ ਅਤੇ ਪਿਤ੍ਰ ਤਰਪਣ ਵਿੱਚ ਇੱਕ 2 ਮੰਤ੍ਰ ਦੇ ਨਾਲ ਇਕ 2 ਅੰਜਲੀ ਦੇ ਕੇ ਤਿੰਨ ਪੂਰੀਆਂ ਕਰਨਾ ਕੈਂਹਦੇ ਹਨ॥

*ਦੋਹਿਰਾ- ਪੜ੍ਹਨੇ ਵਾਹਲੇ ਸੱਜਨੋਂ ਕਰਨਾ ਜ਼ਰਾ ਵਿਚਾਰ।*
*ਕਿੱਥੋਂ ਤੀਕਰ ਸਾਧ ਹੈ ਕਰਦਾ ਪਰਉਪਕਾਰ॥੩੧॥*

***ਦਵੈਯਾ-***

*ਉੱਤ੍ਰ ਪਾਸੇ ਨੂੰ ਮੂੰਹ ਕਰਕੇ ਤਰਪਣ ਦੇਵ ਬਤਾਏ।*
*ਕਹੋ ਦੇਵਤੇ ਕੱਠੇ ਕਰਕੇ ਉੱਤ੍ਰ ਵਿੱਚ ਬਠਾਏ ?*
*ਉਸ ਪਾਸੇ ਕਯਾ ਉਨ ਦਾ ਕੋਈ ਦੇਸ ਸ਼ਹਿਰ ਹੈ ਵਸਦਾ ?*
*ਜਿਸ ਵੱਲ ਕਰਕੇ ਮੁਖੜਾ ਕਰਨਾ ਤ੍ਰਪਣ ਸਾਧੂ ਦੱਸਦਾ॥੩੨॥*
*ਕਿਤਨੇ ਕੋਹ ਰਹਿਨ ਉਹ ਦੇਵਾ ਇਹ ਭੀ ਪਤਾ ਨਾ ਕੋਈ।*
*ਖਬਰ ਉਨ੍ਹਾਂ ਨੂੰ ਤਰਪਣ ਦੀ ਫਿਰ ਕਿਸ ਦੇ ਕੋਲੋਂ ਹੋਈ।*
*ਜੇ ਉਸ ਵੇਲੇ ਸੁੱਤੇ ਹੋਸਨ ਓਹ ਦੇਵਤੇ ਪਯਾਰੇ।*
*ਫਿਰ ਤਰਪਣ ਤੇ ਐਵੇਂ ਰਹਸਨ ਵੰਜੇ ਦੁਖੀ ਵਿਚਾਰੇ॥੩੩॥*
*ਸਾਰੇ ਭਾਰਤ ਵਿੱਚ ਜਦੋਂ ਦ੍ਵਿਜ ਤਰਪਣ ਕਰਸਨ ਸਾਰੇ।*
*ਤਾਂ ਉਹ ਦੇਵ ਲੈਨ ਜਦ ਉਸ ਨੂੰ ਕਿਸ ਵਿਧ ਕਹੋ ਪਿਆਰੇ॥*
*ਤਰਪਣ ਕਰਨੇ ਵਾਲਯਾਂ ਦੇ ਹਨ ਵੰਡੇ ਉਸ ਨੇ ਪਾਏ ?*
*ਜਿਸ ਤੇ ਜਿਸਦੇ ਹਿੱਸੇ ਆਇਆ ਤਰਪਣ ਸੋ ਲੈ ਜਾਏ॥੩੪॥*
*ਅਥਵਾ ਲੁੱਟ ਪੁੱਟ ਹਨ ਲੈਂਦੇ ਜੋ ਜਿਸਦੇ ਹੱਥ ਆਵੇ ?*
*ਜਿਕਰ ਧਨੀ ਦੁਆਰੇ ਉੱਪਰ ਮੰਗਤ ਵਾਧਾ ਆਵੇ॥*
*ਜਿਧਰ ਹੁੰਦਾ ਤਰਪਣ ਦੇਖਣ ਆਪੇ ਭਾਜੜ ਪਾਉਨ।*
*ਜਿਉਂ ਚੋਗੇ ਪਰ ਪੰਖੀ ਉਡਕੇ ਚਾਰ ਚੁਫੇਰਿਓਂ ਆਉਨ॥੩੫॥*
*ਏਹੀ ਹਾਬੜ ਦਾਬੜ ਅੰਦਰ ਭਾਜੜ ਪੈਸੀ ਐਸੀ।*
*ਸੁੱਟ ਬਿਆਹ ਵਿੱਚ ਹਨ ਕਰਦੇ ਮੰਗਤਿਆਂ ਦੀ ਜੈਸੀ।*
*ਕੋਈ ਤਰਪਣ ਲੈ ਕੇ ਰੱਜੂ ਕੋਈ ਪਿਆਸਾ ਜਾਊ।*
*ਤ੍ਰਪਣ ਕਰਨੇ ਵਾਲਯਾਂ ਨੂੰ ਉਹ ਦੂਰ ਆਸੀਸ ਸੁਨਾਊ॥੩੬॥*
*ਫੇਰ ਸਰਾਧ ਸਾਧ ਜੇ ਦਸੇ ਮਰੇ ਪਿੱਤਰ ਦਾ ਕਰਨਾ।*
*ਜਿਸ ਨੂੰ ਖਾਕੇ ਓਸ ਵਿਚਾਰੇ ਪੇਟ ਅਪਨਾਂ ਭਰਨਾ॥*

ਚਲਦਾ

—0—

ਲੜੀਵਾਰ
ਕਿਸ਼ਤ 19

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

ਨਾਵੇਂ ਪਾਤਸ਼ਾਹ ਨੇ ਧਰਮ ਹਿੰਦ ਕਾ,
ਰੱਖ ਲੀਤਾ ਕੀਤਾ ਨਾ ਪਿਆਰ ਜਿੰਦ ਕਾ।
ਕੌਣ ਕਰ ਸਕਦਾ ਇਜੇਹੀ ਕਰਨੀ,
ਕੰਬ ਗਈ ਜ਼ੁਲਮ ਦੇਖ ਸਾਰੀ ਧਰਨੀ।
ਜ਼ਾਲਮ ਨੁਰੰਗਾ ਮਾਰ ਦਿੱਛਾ ਛਲ ਮੇਂ।
ਵਾਹਿਗੁਰੂ ਜਾਪ ਹੈ ਜਪਾਯਾ ਕਲ ਮੇਂ॥੬॥
ਗੁਰੂ ਦਸਮੇਸ਼ ਦੇ ਵਿਸ਼ੇਸ਼ ਕਾਜ ਨੂੰ,
ਕੌਣ ਜਾਣ ਸਕਦਾ ਹੈ ਗੁੱਝੇ ਰਾਜ਼ ਨੂੰ।
ਭਾਰਤ ਵਰਸ਼ ਨੂੰ ਦਿੱਤੀ ਨਜਾਤ ਹੈ,
ਮਹਾਂ ਦਾਨੀ ਗੁਰੂ ਦੀ ਮਹਾਨ ਦਾਤ ਹੈ।
ਬਾਂਗਤ ਤੇ ਨਮਾਜ਼ ਰੋਜ਼ਾ ਮੇਟ ਕਲ ਮੇਂ।
ਵਾਹਿਗੁਰੂ ਜਾਪ ਹੈ ਜਪਾਯਾ ਕਲ ਮੇਂ॥੭॥
ਗੁਰੂ ਗ੍ਰੰਥ ਨਾਮ ਦਾ ਜਹਾਜ਼ ਥਾਪਿਆ,
ਬ੍ਰਹਮ ਗਿਆਨ ਰਾਗ ਵਿੱਚ ਹੈ ਅਲਾਪਿਆ।
ਜ਼ਾਹਰ ਸਰੂਪ ਦਸੋਂ ਪਾਤਸ਼ਾਹ ਦਾ,
ਨਿੱਤ ਉੱਠ ਵੇਖੋ ਰੂਪ ਸ਼ਾਹਾਂ ਸ਼ਾਹ ਦਾ।
ਏਦ੍ਹੋ ਬਿਨਾਂ ਝੂਠੇ ਹੋਰ ਸਾਰੇ ਕਲ ਮੇਂ।
ਵਾਹਿਗੁਰੂ ਜਾਪ ਹੈ ਜਪਾਯਾ ਕਲ ਮੇਂ॥੮॥

**ਦੋਹਰਾ**

ਕ੍ਰਿਪਾ ਸਿੰਧੁ ਕਰੁਣਾ ਕਰੋ, ਮਮ ਉਰ ਮਾਨ ਮਹਾਨ।
ਹਾਨ ਹੋਨ ਅਵਗੁਨ ਸਕਲ ਮੰਗਲ ਮੋਦ ਪ੍ਰਦਾਨ॥੧॥
ਦਾਨ ਕਰੋ ਉਰ ਗਿਆਨ ਕੋ, ਸਰਨ ਪਰਯੋ ਮੈਂ ਆਨ।
ਆਨ ਕਲੇਸ਼ਨ ਕੋ ਹਤੋ, ਦੀਨ ਬੰਧੁ ਭਗਵਾਨ॥੨॥
ਹੇ ਦਸਵੇਂ ਗੁਰ ਬੀਰ ਵਰ ! ਤੋਹਿ ਚਰਨ ਜੁਗ ਬੰਦ।
ਨਾਕਸ ਕਾਨੀ ਕਰ ਪਕੜ, ਲਿਖਾਂ ਮਨੋਹਰ ਛੰਦ॥੩॥
ਸਾਹਿਬਜ਼ਾਦੇ ਆਪ ਦੇ ਧਰਮ ਧੀਰ ਅਵਿਤਾਰ।
ਧਰਮ ਹੇਤ ਤਨ ਮਨ ਅਹੋ ! ਗਏ ਸਰਬ ਸੁਖਵਾਰ॥੪॥
ਤਨ ਛੋਟੇ ਪਰ ਮਨ ਬੜੇ ਬੜੀ ਬੁੱਧ ਬਲ ਧੀਰ।
ਸਾਕੇ ਐਸੇ ਕਰ ਗਏ ਮਿਲਦੀ ਨਹੀਂ ਨਜ਼ੀਰ॥੫॥

**ਪਦ ਫਿਰਨਾ ਛੰਦ**

ਨਿੱਕੀਆਂ ਜਿੰਦਾਂ ਦੇ ਸ਼ੁਰੂ ਹੁੰਦੇ ਸਾਕੇ ਜੀ,
ਪੜ੍ਹੋ ਤੇ ਵਿਚਾਰੋ ਹੈ ਅਜੀਬ ਸਾਕੇ ਜੀ।
ਚਾਰ ਸ਼ਾਹਜਾਦੇ ਗੁਰੂ ਦਸਮੇਸ਼ ਦੇ,
ਹੋਏ ਕੁਰਬਾਨ ਉੱਤੇ ਦੀਨ ਦੇਸ਼ ਦੇ।
ਲੱਭਣੇ ਨਾ ਹਾਲ ਕਿਤੋਂ ਐਸੇ ਹੋਰ ਕੇ।
ਕੀਹਨੇ ਸ਼ਹੀਦ ਕਰਵਾਏ ਹੱਥੀਂ ਟੋਰ ਟੋਰ ਕੇ ? ॥੧॥
ਲਿਖੂੰਗਾ ਮੈਂ ਦਿਲ ਖਿੱਚ ਏਸ ਕਿੱਸੇ ਨੂੰ,
ਪੜ੍ਹ ਕੇ ਤੇ ਜੋਸ਼ ਆਵੇ ਹਰ ਕਿਸੇ ਨੂੰ।
ਫੂਕ ਗਏ ਰੂਹ ਲਾਲ ਵਿੱਚ ਦੇਸ਼ ਦੇ,
ਜੜ੍ਹੋਂ ਮੂਲ ਕੱਢ ਦਿੱਤੇ ਨੇ ਕਲੇਸ਼ ਦੇ।
ਵੈਰੀ ਦਲ ਸਾੜੇ ਏਨ੍ਹਾਂ ਠੋਰ ਠੋਰ ਕੇ।
ਕੀਹਨੇ ਪੁੱਤ ਮਾਰੇ ਹੱਥੀਂ ਟੋਰ ਟੋਰ ਕੇ?॥੨॥
ਜ਼ਾਲਮਾਂ ਦਾ ਰਾਜ ਸਾਰਾ ਜੜ੍ਹਾ ਮੂਲ ਤੋਂ,
ਦਿੱਤਾ ਹੈ ਉਖਾੜ ਸੁੱਕਾ ਫਲ ਫੂਲ ਤੋਂ।

---

*3 ਦਸਮ ਗੁਰੂ ਨੇ ਬਾਂਗ, ਰੋਜ਼ਾ, ਨਿਮਾਜ਼ ਦਾ ਕਦਾਚਿਤ ਭੀ ਵਿਰੋਧ ਨਹੀਂ ਕੀਤਾ ਸਿਰਫ ਇਸਲਾਮੀ ਧੱਕੇਸ਼ਾਹੀ ਨੂੰ ਰੋਕਣ ਲਈ ਸੰਘਰਸ਼ ਲੜਿਆ ਸੀ।*

ਏਨ੍ਹਾਂ ਸੂਰਿਆਂ ਦਾ ਸਾਕਾ ਅੱਗੇ ਲਿਖਯਾ,
ਬੀਰਤਾ ਦਾ ਪੁੰਜ ਦੇਂਦਾ ਬੀਰ ਸਿੱਖਯਾ।
ਜਿੰਦੜੀ ਘੁਮਾਓ ਗਮ ਖੋਰ ਖੋਰ ਕੇ।
ਕੀਹਨੇ ਪੁੱਤ ਮਾਰੇ ਹੱਥੀਂ ਟੋਰ ਟੋਰ ਕੇ? ॥੩॥
ਆਓ ਸਾਰੇ ਦੇਸ਼ ਦੀ ਤਾਰੀਖ ਫੋਲੀਏ, ਮਿਲੇ ਨਾ ਕਹਾਣੀ
ਐਸੀ ਕਿਤੇ ਟੋਲੀਏ।
ਆਪਾ ਵਾਰਨੇ ਦੀ ਕਥਾ ਲਾ-ਮਿਸਾਲ ਹੈ,
ਏਦ੍ਹੇ ਤੁੱਲ ਲੱਭਦਾ ਕਿਥੇ ਕਮਾਲ ਹੈ।
ਇਕ ਤੋਂ ਵਧੀਕ ਸਾਕੇ ਜੋਰ ਜੋਰ ਕੇ।
ਕੀਹਨੇ ਪੁੱਤ ਮਾਰੇ ਹੱਥੀਂ ਟੋਰ ਟੋਰ ਕੇ ? ॥੪॥
ਕੀਦ੍ਹਾ ਸੀ ਉਦੇਸ਼ ਐਡਾ ਉੱਚਾ ਪਿਆਰਿਆ ?
ਕੀਹਨੇ ਕੌਮ ਉੱਤੇ ਸਭੋ ਕੁਝ ਵਾਰਿਆ?
ਚੱਪਾ ਇਕ ਰੱਖੀ ਨਾ ਜ਼ਮੀਨ ਕੋਲ ਹੈ,
ਸਭੋ ਕੁਝ ਹਾਰ ਜੋ ਰਿਹਾ ਅਡੋਲ ਹੈ।
ਵੱਸਿਆ ਹੈ ਕੌਣ ਅੰਵ ਘੋਰ ਘੋਰ ਕੇ ?
ਕੀਹਨੇ ਪੁੱਤ ਮਾਰੇ ਹੱਥੀਂ ਟੋਰ ਟੋਰ ਕੇ ? ॥੫॥
ਬਾਦਸ਼ਾਹਾਂ ਨਾਲ 'ਕੱਲਾ ਹੱਥ ਜੋੜ ਕੇ,
ਇੰਚ ਪਿੱਛੇ ਹੋਯਾ ਨਾ ਮਿਸ਼ਨ ਛੋੜ ਕੇ।
ਬੱਚਿਆਂ ਦੇ ਵਿੱਚ ਰੂਹ ਸੀ ਕਮਾਲ ਦੀ,
ਪਾਣ ਸਾਣ ਚੜ੍ਹੀ ਸੀ ਧੁਰੋਂ ਅਕਾਲ ਦੀ।
ਘੱਲੂਮਾਰੇ ਕੀਤੇ ਐਡੇ ਵੱਡੇ ਸ਼ੋਰ ਕੇ।
ਕੀਹਨੇ ਪੁੱਤ ਮਾਰੇ ਹੱਥੀਂ ਟੋਰ ਟੋਰ ਕੇ? ॥੬॥
ਦੂਜਿਆਂ ਨੂੰ ਸੌਖਾ ਹੁੰਦਾ ਆਪ ਮਾਰਨਾ,
ਖਰਾ ਔਖਾ ਦੁਖ ਮੌਤ ਦਾ ਸਹਾਰਨਾ।
ਸਿੱਖ ਪੰਥ ਵਿੱਚ ਧੁਰੋਂ ਆਈ ਲੀਕ ਹੈ,
ਆਪਾ ਵਾਰ ਦੇਣਾ ਸਾਨੂੰ ਸ਼ੋਭਨੀਕ ਹੈ।
ਝੁਕਣਾ ਨਾ ਅੱਗੇ ਆਹ ! ਜ਼ੁਲਮ ਜ਼ੋਰ ਕੇ।
ਕੀਹਨੇ ਪੁੱਤ ਮਾਰੇ ਹੱਥੀਂ ਟੋਰ ਟੋਰ ਕੇ? ॥੭॥

**ਦੋਹਰਾ**

ਕਲਗੀਧਰ ਦਸਮੇਸ਼ ਗੁਰ ਆਨਦਪੁਰ ਵਿਚਕਾਰ।
ਅਚਰਜ ਰਚਨਾ ਰਚ ਰਹੇ ਖਾਤਿਰ ਪਰਉਪਕਾਰ।

**ਪਦ ਫਿਰਨਾ ਛੰਦ**

ਫੌਜ ਦੀ ਤਿਆਰੀ ਬਾਦਸ਼ਾਹ ਵਾਂਗ ਜੇ,
ਕੀਤੀ ਦਸਮੇਸ਼ ਪੂਰੀ ਸਾਂਗੋ ਪਾਂਗ ਜੇ।
ਗੱਭਰੂ ਅਨੇਕਾਂ ਤੇ ਪਹਿਲਵਾਨ ਜੀ,
ਸਿੱਖ, ਹਿੰਦੂ ਵਿਚੇ ਹੀ ਮੁਸਲਮਾਨ ਸੀ।
ਕਰਤਬ ਕਮਾਲ ਨਿੱਤ ਹੁੰਦੇ ਪਿਆਰਿਆ।
ਜੰਗ ਦਾ ਸਾਮਾਨ ਪੂਰਾ ਸੀ ਉਤਾਰਿਆ॥੧॥
ਘੋੜੇ ਦੀ ਸਵਾਰੀ ਤੇ ਸ਼ਿਕਾਰ ਖੇਲਣੇ,
ਪੁੱਟ ਕੇ ਅਖਾੜੇ ਨਿੱਤ ਡੰਡ ਪੇਲਣੇ।
ਜੰਗ ਦਾ ਤਰੀਕਾ ਸਿੱਖਾਂ ਨੂੰ ਹੈ ਦੱਸਿਆ,
ਚੋਣਵਾਂ ਜਵਾਨ ਆਨ ਕੋਲ ਵੱਸਿਆ।
ਕੋਹੀ ਰਾਜਿਆਂ ਨੂੰ ਗੱਜ ਕੇ ਵੰਗਾਰਿਆ।
ਜੰਗ ਦਾ ਸਾਮਾਨ ਪੂਰਾ ਸੀ ਉਤਾਰਿਆ॥੨॥
ਜੜ੍ਹ ਬਾਦਸ਼ਾਹ ਗੁਰੂ ਕੀਤੀ ਖੋਖਲੀ,
ਤੁਰਕ ਰਾਜ ਤਾਕਤ ਸੀ ਸਾਰੀ ਜੋਖਲੀ।
ਕੀਤੀਆਂ ਸ਼ਾਹਾਨਾ ਭਾਂਤ ਭਾਂਤ ਤਿਆਰੀਆਂ,
ਜੰਗ ਦੀਆਂ ਸਕੀਮਾਂ ਸੋਚ ਲਈਆਂ ਸਾਰੀਆਂ।
ਸੁੱਤੇ ਪਏ ਦੇਸ਼ ਨੂੰ ਤਾਹਾਂ ਉਭਾਰਿਆ।
ਜੰਗ ਦਾ ਸਾਮਾਨ ਪੂਰਾ ਸੀ ਉਤਾਰਿਆ॥੩॥
ਸ਼ਸਤ੍ਰਾਂ ਦਾ ਸ਼ੌਕ ਘੋੜੇ ਦੀ ਸਵਾਰੀ ਦਾ,
ਕੱਚੀਆਂ ਲੜਾਈਆਂ ਵਿੱਚ ਜਿੱਤ ਹਾਰੀਦਾ।
ਹੁੰਦੇ ਸੰਗ੍ਰਾਮ ਨਿਤ ਚਾਂਦ ਮਾਰੀਆਂ,
ਤੀਰ ਤੇ ਤੁਫੰਗ ਤੇਗਾਂ ਲੈ ਕਟਾਰੀਆਂ।
ਹੁੰਦੀ ਹੈ ਮਸ਼ਕ ਡਾਢਾ ਕੋਪ ਧਾਰਿਆ।
ਜੰਗ ਦਾ ਸਾਮਾਨ ਪੂਰਾ ਸੀ ਉਤਾਰਿਆ॥੪॥
ਭਾਰਤ ਅਕਾਸ਼ ਉੱਤੇ ਤੇਜ ਜੱਗ ਦਾ,
ਸੂਰਜ ਸਮਾਨ ਸੀ ਮਹਾਨ ਲੱਸਦਾ।
ਅੱਖੀਂ ਡਿੱਠੇ ਹਾਲ ਕਵੀ ਅੰਵ ਲਿਖਦੇ,
ਸਾਮਣੇ, ਉਨ੍ਹਾਂ ਨੂੰ ਸੀ ਜੋ ਰੋਜ਼ ਦਿੱਖਦੇ।

ਪ੍ਰਭੁਤਾ ਵਡਾਈ ਜੱਸ ਹੈ ਉਚਾਰਿਆ।
ਹੇਠਲੇ ਕਬਿੱਤਾਂ ਵਿੱਚ ਦੇਖ ਪਿਆਰਿਆ॥੫॥
"ਆਨਦ ਦਾ ਵਾਜਾ ਨਿਤ ਵੱਜਦਾ ਅਨੰਦਪੁਰ,
ਸੁਣਿ ਸੁਣਿ ਸੁਧ ਭੁਲਦੀ ਏ ਨਰ ਨਾਂਹ ਦੀ।
ਭੌ ਭਯਾ ਭਵੀਛਣੇ ਨੂੰ ਲੰਕਾ ਗੜ੍ਹ ਵੱਸਣੇ ਦਾ,
ਫੇਰ ਅਸਵਾਰੀ ਆਂਵਦੀ ਏ ਮਹਾ ਬਾਂਹ ਦੀ।
ਬਲ ਛਡ ਬਲ ਜਾਇ ਵਸਿਆ ਪਤਾਲ ਵਿੱਚ,
ਫਤੇ ਦੀ ਨਿਸ਼ਾਨੀ ਜੈਂਧੇ ਦਰ ਦਰਗਾਹ ਦੀ।
ਸਵਣ ਨਾ ਦੇਂਦੀ ਸੁੱਖ ਦੁੱਜਣਾਂ ਨੂੰ ਰਾਤ ਦਿਨ,
ਨੌਬਤ ਗੁਬਿੰਦ ਸਿੰਘ ਗੁਰੂ ਪਾਤਸ਼ਾਹ ਦੀ।
ਕਾਬਲ ਕਹਿਲ ਕੁਲ ਦਿਲੀ ਦਹਿਲ ਜਾਤ,
ਭੱਖਰ ਮੇਂ ਛੋਡ ਭਾਜੇਂ ਭਾਮਨੀ ਭਰੱਤਾ ਕੋ।
ਰਾਮ ਪੁਰ ਰੌਰ ਪਰੈ ਸੂਰਤ ਬਿਸੂਰਤ ਹੋਇ,
ਜੈਪੁਰ ਨਾ ਜੋਤੀ ਸੰਭਾਰੈ ਲਾਜ ਲੱਤਾ ਕੋ।
ਪੱੜ੍ਹ ਪੁੰਡਰੀਕ ਕਾਮ ਕੁੱਲੂ ਨਾ ਕਿਵਾਰ ਖੋਲੈਂ,
ਕੋਪ ਕੈ ਕਰਾਲ ਕਾਲ ਕੂਦੈ ਕਲਕੱਤਾ ਕੋ।
ਸ੍ਰੀ ਗੁਰੂ ਗੋਬਿੰਦ ਸਿੰਘ ਬਿਜੈ ਦੰਭ ਮਹਾਂ ਬਾਂਹੂ,
ਜਬੈ ਹਾਥ ਲੇਤ ਹੈ ਸਕੋਪ ਕਾਲ ਕੱਤਾ ਕੋ।
ਊਪਰ ਨਰੇਸ ਹੂੰਕੀ ਹੋਹ ਸੁਭ ਬੇਸ ਹੂੰਕੀ,
ਕਾਸ਼ਮੀਰ ਦੇਸ਼ ਹੂੰਕੀ ਭਰੀ ਆਨ ਧਾਮਰੀ।
ਬੁਨੀ ਕਾਰੀਗਰ ਭਾਰੀ ਕਰੀ ਖੂਬ ਗੁਲਕਾਰੀ,
ਪਹਿਰੇ ਭਿਖਾਰੀ ਮੋਲ ਪਾਵੈ ਲਾਖ ਦਾਮਰੀ।
ਸੀਤ ਹੀ ਕੋ ਜੀਤ ਲੇਤ ਐਸੀ ਸੋਭਾ ਦੇਹ ਦੇਤ,
ਮੰਗਲ ਸੋ ਕਬਿ ਜੋ ਕਨ੍ਹਯਾ ਜੀ ਕੋ ਕਾਮਰੀ।
ਸਯਾਮ ਸੇਤ ਪੀਰੀ, ਲਾਲ, ਜਰਦ, ਸਬਜ ਰੰਗ,
ਗੁਰੂ ਜੀ ਗੋਬਿੰਦ ਐਸੀ ਮੌਜ ਦੇਤ ਪਾਮਰੀ।
ਚਢਤਿ ਹੀ ਬਾਜੀ ਚਢਯੋ ਗਾਢੇ ਗਢ ਢਾਹਬੇ ਕੋ,
ਦਾਰਬੇ ਕੋ ਦੁਖ ਰੀਝੈ ਬੱਰਜਿਯੋ ਭਵਾਨੀ ਕੋ।
ਆਵਤ ਹੀ ਦਾਢੀ ਛਾਤੀ ਦਾਢੀ ਛਿਤ ਪਾਲਨ ਕੀ,
ਰਜ ਕੋ ਕਰੀਯਾ ਉਨ ਹੀ ਕੀ ਰਾਜਧਾਨੀ ਕੋ।
ਮਹਾਂ ਬਾਹੁ ਗੁਰੂ ਜੀ ਗੋਬਿੰਦ ਸਿੰਘ ਪਾਰਥ ਜਿਉਂ,
ਭਾਰਥ ਕੋ ਜੀਤ ਲੇਤ ਬਸੁਧਾ ਬਿਹਾਨੀ ਕੋ।
ਪਾਗ ਹੂੰਕੋ ਬਾਂਧਬੋ ਕਛੁਕ ਦਿਨ ਪਾਛੈ ਸੀਖਯੋ,
ਪਹਿਲੇ ਹੀ ਸੋ ਸੀਖਯੋ ਸਿੰਘ ਬਾਂਧਬੋ ਕ੍ਰਿਪਾਨੀ ਕੋ।
ਅਸੁਰ ਬਿਦਾਰਬੇ ਕੋ, ਸੁਰਪਤ ਪਾਰਬੇ ਕੋ,
ਭਗਤ ਉਦਾਰਬੇ ਕੋ ਮੁਕਤ ਕੀ ਜਰੀ ਹੈ।
ਅਰ ਦਲ ਭੰਜਬੇ ਕੋ, ਗੜ੍ਹ ਦਲ ਗੰਜਬੇ ਕੋ,
ਸਭ ਸੁਖ ਸੰਜਬੇ ਕੋ, ਮਹਾਂ ਸੁਖ ਭਰੀ ਹੈ।
ਕਰਤ ਕਲੋਲ ਗੁਰ ਗੋਬਿੰਦ ਕੇ ਕਰ ਮਾਂਹਿ,
ਚੱਕ੍ਰ ਸਾਥ ਹੂੰ ਤੇ ਮਾਰਬੇ ਕੀ ਬਿਧ ਪਰੀ ਹੈ।
ਫਤੇ ਕੀ ਨਿਸ਼ਾਨੀ ਯਹਿ ਪੂਰਬ ਜਨਮ ਹੂੰ ਕੀ,
ਤਬ ਹੁਤੀ ਗਦਾ ਅਬ ਸਿਆਮ ਰੰਗ ਛਰੀ ਹੈ।
ਪੂਰਨ ਪੁਰਖ ਅਵਤਾਰ ਆਨ ਲੀਨ ਆਪ,
ਜਾਕੇ ਦਰਬਾਰ ਮਨ ਚਿਤਵੈ ਸੋ ਪਾਈਏ।
ਘਟ ਘਟ ਵਾਸੀ, ਅਬਨਾਸੀ ਨਾਮ ਜਾਕੋ ਜਗ,
ਕਰਤਾ ਕਰਨਹਾਰ ਸੋਈ, ਦਿਖਰਾਈਏ।
ਨੌਮੇ ਗੁਰ ਨੰਦ ਜਗ ਬੰਦ ਤੇਗ ਤਿਆਗ ਪੂਰੋ,
ਮੰਗਲ ਸੁ ਕਬਿ ਕਹਿ ਮੰਗਲ ਸੁ ਧਾਈਏ।
ਆਨੰਦ ਕੋ ਦਾਤਾ ਗੁਰ ਸਾਹਿਬ ਗੋਬਿੰਦ ਰਾਇ,
ਚਾਹੈ ਜੋ ਅਨੰਦ ਤੌਂ ਅਨੰਦ ਪੁਰ ਆਈਏ।
ਦਿਜਨ ਕੇ ਦਲ ਜੋਗੀ ਜੰਗਮ ਜੁਮਾਤ ਦ੍ਵਾਰ,
ਬੰਦੀ ਜਨ ਕਿਤਕ ਹੈਂ ਜਗਤ ਮੈ ਜਾਹਿ ਕੀ।
ਸੋਭਾ ਸੁਭ ਲੇਤ ਦੇਤਿ ਲੱਛਨ ਕੋ ਲੱਛ ਜੋਰ,
ਦੇਖ ਦੇਖ ਸੁਧ ਭੂਲ ਜਾਤ ਸੁਰ ਨਾਹਿ ਕੀ।
ਗੋਬਿੰਦ ਗੁਰੂ ਕੋ ਦਾਨ ਮਾਲਮ ਜਹਾਨ ਭਯੋ,
ਭਿੱਛਕ ਕੀਏ ਹੈਂ ਭੂਪ, ਪ੍ਰਵਾਹ ਨਾਹ ਕਾਹਿ ਕੀ।
ਬਲ ਬੈਨ ਬਿਕ੍ਰਮਨ ਭੋਜ ਹੂੰ ਮੈਂ ਮੌਜ ਐਸੀ,
ਜਾਕੀ ਏਕ ਮੌਜ ਨਵ ਰੋਜ਼ ਪਾਤਿਸ਼ਾਹ ਕੀ।

ਚਲਦਾ

—0—

# ਗੁਰਦੁਆਰਾ ਕਤਲਗੜ੍ਹ ਸਾਹਿਬ/ਸ਼ਹੀਦ ਗੰਜ ਸਾਹਿਬ, ਸ੍ਰੀ ਚਮਕੌਰ ਸਾਹਿਬ

*ਡਾ. ਗੁਰਬਚਨ ਸਿੰਘ ਮਾਵੀ*
*98781-49511*

ਸ੍ਰੀ ਚਮਕੌਰ ਸਾਹਿਬ ਵਿਖੇ ਦੁਨੀਆਂ ਭਰ ਦੀ ਵਿਲੱਖਣ, ਆਸਾਂਵੀ ਅਤੇ ਬੇਜੋੜ ਜੰਗ 1704 ਈ: ਵਿੱਚ ਲੜੀ ਗਈ। ਇਕ ਪਾਸੇ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੇ ਦੋ ਵੱਡੇ ਸਾਹਿਬਜ਼ਾਦੇ ਅਤੇ 40 ਸਿੰਘ ਸਨ ਦੂਜੇ ਪਾਸੇ ਮੁਗਲ ਤੇ ਪਹਾੜੀ ਰਾਜਿਆਂ ਦੀ ਦਸ ਲੱਖ ਫੌਜ ਸੀ। ਘਮਸਾਨ ਦਾ ਜੰਗ ਹੋਇਆ ਜਿਸ ਵਿੱਚ ਦੋਵੇਂ ਸਾਹਿਬਜ਼ਾਦੇ ਅਤੇ 37 ਸਿੰਘ ਸ਼ਹੀਦ ਹੋ ਗਏ।

ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਅਤੇ 37 ਸ਼ਹੀਦ ਸਿੰਘ ਦੇ ਸ਼ਹੀਦੀ ਅਸਥਾਨ/ ਅੰਗੀਠਾ ਸਾਹਿਬ ਦਾ ਨਾਮ ਇਸ ਵੇਲੇ ਕਤਲ ਗੜ੍ਹ ਸਾਹਿਬ ਹੈ। ਇਹ ਨਾਮ ਸੰਕੇਤ ਦਿੰਦਾ ਹੈ ਕਿ ਕਤਲ ਗਾਹ ਦਾ ਜਾਂ ਉਹ ਥਾਂ ਜਿੱਥੇ ਕਤਲੇਆਮ ਕੀਤਾ ਗਿਆ ਹੋਵੇ। ਕਤਲ ਕਰਨਾ ਤਾਂ ਕਿਸੇ ਨੂੰ ਫੜ ਕੇ ਮਾਰਨਾ ਜਾਂ ਅਚਣਚੇਤ ਵਾਰ ਕਰਨੇ ਮਾਰਨ ਦੀ ਕ੍ਰਿਆ ਦਾ ਨਾਮ ਹੈ। ਪਰ ਇਸ ਅਸਥਾਨ ਤੇ ਤਾਂ ਸਮੂਹ ਸਿੰਘਾਂ ਸੂਰਮਿਆਂ ਨੇ ਛਾਤੀਆਂ ਡਾਹ ਕੇ ਦੁਸ਼ਮਣਾਂ ਨੂੰ ਵੰਗਾਰ ਕੇ ਰਣ ਵਿੱਚ ਜੂਝ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਹਨ। ਦੁਸ਼ਮਣਾਂ ਨੂੰ ਜਿਉਂਦੇ ਜੀਅ ਆਪਣੇ ਨੇੜੇ ਨਹੀਂ ਢੁੱਕਣ ਦਿੱਤਾ। ਗੁਰੂ ਗੋਬਿੰਦ ਜੀ ਵੀ ਜਦੋਂ ਤਿੰਨ ਸਿੰਘਾਂ ਸਮੇਤ ਗੜ੍ਹੀ ਛੱਡ ਕੇ ਨਿਕਲੇ ਤਾਂ ਭਾਈ ਸੰਗਤ ਸਿੰਘ ਅਤੇ ਹੋਰ ਬਾਕੀ ਸਿੰਘਾਂ ਨੂੰ ਤਾਕੀਦ ਕਰ ਕੇ ਗਏ ਸਨ ਕਿ ਤੁਸਾਂ ਜਿਉਂਦੇ ਜੀਅ ਦੁਸ਼ਮਣਾਂ ਦੇ ਹੱਥ ਨਹੀਂ ਆਉਣਾ। ਸੋ ਇਸ ਸ਼ਹੀਦੀ ਅਸਥਾਨ ਦਾ ਨਾਮ ਪਤਾ ਨਹੀਂ ਕਿਸ ਕਾਰਨ ਕਤਲ ਗੜ੍ਹ ਪੈ ਗਿਆ ਅਤੇ ਪ੍ਰਚਲਤ ਹੋ ਗਿਆ। ਜਦੋਂ ਕਿ ਸ਼ਹੀਦ ਗੰਜ ਹੀ ਢੁਕਵਾਂ ਨਾਮ ਹੈ। ਯੋਗੀ ਅੱਲ੍ਹਾ ਯਾਰ ਖਾਂ ਨੇ ਚਮਕੌਰ ਸਾਹਿਬ ਦੇ ਸ਼ਹੀਦੀ ਸਾਕੇ ਨੂੰ ਵਰਨਣ ਕਰਨ ਲਈ ਪੁਸਤਿਕਾ ਦਾ ਨਾਂ ਗੰਜਿ-ਸ਼ਹੀਦਾਂ ਹੀ ਰੱਖਿਆ ਹੈ। ਗੰਜ ਦਾ ਅਰਥ ਖਜ਼ਾਨਾ ਵੀ ਹੁੰਦਾ ਹੈ ਪਰ ਇਸ ਦੇ ਅਰਥ 'ਸਥਾਨ' ਸੂਚਕ ਵੀ ਹਨ ਜਿਵੇਂ ਕਿ ਸੀਸ ਗੰਜ ਅਨੰਦਪੁਰ ਸਾਹਿਬ ਇਤਿਆਦਿਕ। ਚਮਕੌਰ ਸਾਹਿਬ ਦੇ ਸ਼ਹੀਦੀ ਸਾਕੇ ਦੇ ਸਥਾਨ ਦੇ ਬਰਾਬਰ ਦਾ ਦੂਜਾ ਅਸਥਾਨ ਹੈ ਮੁਕਤਸਰ ਸਾਹਿਬ। ਇੱਥੇ ਵੀ ਚਾਲੀ ਸਿੰਘ ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 40 ਮੁਕਤਿਆਂ ਦਾ ਵਰ ਦਿੱਤਾ ਰਣ ਵਿੱਚ ਜੂਝ ਕੇ ਸ਼ਹੀਦ ਹੋਏ ਸਨ ਅਤੇ ਉਨ੍ਹਾਂ ਦਾ ਸਸਕਾਰ ਅਸਥਾਨ/ਅੰਗੀਠਾ ਸਾਹਬਿ ਦਾ ਨਾਮ ਸ਼ਹੀਦ ਗੰਜ ਰੱਖਿਆ ਗਿਆ ਸੀ।

ਅੰਬਾਲਾ ਜ਼ਿਲ੍ਹਾ ਗਜ਼ਟੀਅਰ 1923-24 ਦੇ ਅਧਿਆਏ 4 ਦੇ ਪੰਨਾ 135 ਉੱਤੇ ਸ੍ਰੀ ਚਮਕੌਰ ਸਾਹਿਬ ਬਾਰੇ ਵਾਰਤਾ ਲਿਖੀ ਹੋਈ ਹੈ ਇਸ ਵਿੱਚ ਗੁਰਦੁਆਰਾ ਕਤਲ ਗੜ੍ਹ/ਸ਼ਹੀਦ ਗੜ੍ਹ ਦੇ ਨਾਂ ਥੱਲੇ ਲਿਖਿਆ ਹੈ ਕਿ ਇਹ ਗੁਰਦੁਆਰਾ ਸ੍ਰੀ ਚਮਕੌਰ ਸਾਹਿਬ ਦਾ ਸਭ ਤੋਂ ਵੱਡਾ ਅਸਥਾਨ ਹੈ। ਇਸ ਤੋਂ ਵੀ ਇਹ ਪਤਾ ਲੱਗਦਾ ਹੈ ਕਿ ਪੁਰਾਤਨ ਨਾਮ ਸ਼ਹੀਦ ਗੜ੍ਹ ਵੀ ਪ੍ਰਚਲਤ ਸੀ।

ਡਾ. ਜਸਬੀਰ ਸਿੰਘ ਸਰਨਾ ਅਤੇ ਦਿਲਜੀਤ ਸਿੰਘ ਬੇਦੀ ਦੁਆਰਾ ਲਿਖਤ ਪੁਸਤਕ 'ਗੁਰਦੁਆਰਾ ਕੋਸ਼' ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰੰ.ਕਮੇਟੀ) ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪੰਨਾ 172 ਤੇ ਗੁਰਦੁਆਰਾ ਕਤਲਗੜ੍ਹ ਸਾਹਿਬ ਵਿੱਚ ਲਿਖਿਆ ਹੈ ਕਿ ਇਸ ਅਸਥਾਨ ਨੂੰ ਸ਼ਹੀਦ ਗੰਜ ਵੀ ਆਖਿਆ ਜਾਂਦਾ ਹੈ। ਇਸੇ ਲਿਖਤ ਦੇ ਪੰਨਾ 56 ਤੇ ਸ਼ਹੀਦ ਗੰਜ ਨਾਂ ਦੇ 20 ਅਸਥਾਨਾਂ ਦੀ ਸੂਚੀ ਵੀ ਅੰਕਿਤ ਕੀਤੀ ਹੋਈ ਹੈ।

ਕਤਲਗੜ੍ਹ ਨਾਮ ਦੀ ਢੁਕਵੀਂ ਉਦਾਹਰਣ ਹੈ ਜਿਥੇ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ 740 ਸਿੰਘਾਂ ਨੂੰ ਕਤਲ ਕੀਤਾ

***ਬਾਕੀ ਸਫਾ 37 'ਤੇ***

# ਸਿੱਖੀ ਸਿੱਖਿਆ ਗੁਰ ਵਿਚਾਰਿ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸਲੀ ਪੂਜਾ ਗੁਰੂ ਦੇ ਉਪਦੇਸ਼ ਦੀ ਪੂਜਾ ਹੈ। ਗੁਰੂ ਦੀ ਹਰ ਗੱਲ ਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਹੈ। ਆਪਣੇ ਗੁਰੂ ਅੱਗੇ ਮੱਥਾ ਟੇਕਣ ਦਾ ਇਹੋ ਹੀ ਅਰਥ ਹੈ ਕਿ ਐ ਗੁਰੂ ਜੀ ! ਅੱਜ ਤੋਂ ਮੈਂ ਆਪਣੇ ਵਿਚਾਰ ਆਪ ਅੱਗੇ ਰੱਖਦਾ ਹਾਂ ਤੇ ਅੱਗੋਂ ਤੋਂ ਆਪ ਜੀ ਦੀ ਮਤ ਨੂੰ ਗ੍ਰਹਿਣ ਕਰਨ ਦਾ ਪ੍ਰਣ ਕਰਦਾ ਹਾਂ। ਜੇਕਰ ਅਸੀਂ ਅਜੇ ਤੱਕ ਆਪਣੇ ਵਿਚਾਰਾਂ ਨੂੰ ਹੀ ਸਹੀ ਮੰਨਦੇ ਰਹੇ ਤਾਂ ਸੱਚ ਜਾਨਣਾ ਅਸੀਂ ਅਜੇ ਆਪਣੇ ਆਪ ਹੀ ਗੁਰੂ ਹਾਂ ਤੇ ਗੁਰੂ ਦੇ ਸਿੱਖ ਨਹੀਂ ਕਹਿਲਾ ਸਕਦੇ। ਅਸੀਂ ਸਿੱਖੀ ਤਾਂ:-

**ਸਿਖੀ ਸਿਖਿਆ ਗੁਰ ਵੀਚਾਰਿ॥**
**ਨਦਰੀ ਕਰਮਿ ਲਘਾਏ ਪਾਰਿ॥** *(ਅੰਗ 465)*

ਆਪਣੀ ਮਤ ਜਾਂ ਵਿਚਾਰ ਵਿੱਚ ਸੰਸਾਰ ਹੈ ਪਰ ਗੁਰੂ ਦੀ ਮਤ ਵਿੱਚ ਨਿਰੰਕਾਰ ਹੈ। ਮਨੁੱਖ ਦਾ ਅਸਲੀ ਰੂਪ ਉਸਦੇ ਵਿਚਾਰ ਹੁੰਦੇ ਹਨ। ਜਦ ਵਿਚਾਰ ਬਦਲਦੇ ਹਨ ਤਾਂ ਜੀਵਨ ਬਦਲ ਜਾਂਦਾ ਹੈ। ਜੇਕਰ ਸ਼ੁਭ ਵਿਚਾਰਾਂ ਨੂੰ ਬਹੁਤ ਸਮੇ ਤੱਕ ਸਾਕਾਰ ਹੋਣ ਦਾ ਅਵਸਰ ਨਾ ਮਿਲੇ ਤਾਂ ਇਹ ਪਾਣੀ ਦੀ ਮਾਰੀ ਖੇਤੀ ਵਾਂਗ ਹੋ ਜਾਂਦੇ ਹਨ। ਜਿਵੇਂ ਅਸੀਂ ਘਰ ਵਿੱਚ ਬਿਅਰਥ ਦੀਆਂ ਚੀਜਾਂ ਇਕੱਠੀਆਂ ਕਰਦੇ ਰਹਿੰਦੇ ਹ ਂ

ਤਿਵੇਂ ਅਸੀਂ ਆਪਣੇ ਮਨ (ਘਰ) ਅੰਦਰ ਵੀ ਕਈ ਪ੍ਰਕਾਰ ਦੇ ਨਿਕੰਮੇ ਤੇ ਫਾਲਤੂ ਵਿਚਾਰ ਲਿਆ ਕੇ ਆਪਣਾ ਸਮਾਂ ਬਰਬਾਦ ਕਰਦੇ ਰਹਿੰਦੇ ਹਨ। ਕੋਈ ਆਦਮੀ ਸਾਡੇ ਪਾਸ ਕਿਸੇ ਦੀ ਨਿੰਦਾ ਚੁਗਲੀ ਕਰ ਰਿਹਾ ਹੈ ਤੇ ਅਸੀਂ ਸਵਾਦ ਨਾਲ ਸੁਣਦੇ ਰਹਿੰਦੇ ਹਾਂ ਪਰ ਕਦੇ ਉਸ ਨੂੰ ਟੋਕਦੇ ਨਹੀਂ ਕਿ ਭਾਈ ਮੈਨੂੰ ਇਨ੍ਹਾਂ ਵਿਚਾਰਾਂ ਦੀ ਲੋੜ ਨਹੀਂ, ਕਿਉਂ ਮੇਰੇ ਦਿਮਾਗ ਵਿੱਚ ਕੂੜਾ ਕਰਕਟ ਭਰ ਰਹੇ ਹੋ। ਐਸੇ ਫਜ਼ੂਲ ਵਿਚਾਰਾਂ ਨੂੰ ਅੰਦਰ ਲੈ ਜਾਣਾ ਬਹੁਤ ਸੌਖਾ ਕੰਮ ਹੈ। ਪਰ ਇਨ੍ਹਾਂ ਨੂੰ ਬਾਹਰ ਕੱਢਣਾ ਕਠਿਨ ਹੋ ਜਾਂਦਾ ਹੈ।

ਜਦ ਵਿਚਾਰ ਤੇ ਆਚਾਰ ਇੱਕ ਹੋ ਜਾਣ ਤੱਦ ਹੀ ਜੀਵਨ ਵਿੱਚ ਤਬਦੀਲੀ ਆਉਂਦੀ ਹੈ। ਜਿਹੜੇ ਵਿਚਾਰ ਸਾਨੂੰ ਚੰਗੇ ਲੱਗਣ ਤੇ ਸਾਡੇ ਅੰਦਰ ਬਾਰ ਬਾਰ ਆਉਂਦੇ ਰਹਿਣ ਉਹ ਸਾਡੇ ਨਿਸ਼ਚੇ ਬਣ ਜਾਂਦੇ ਹਨ। ਜੈਸੇ ਸਾਡੇ ਵਿਚਾਰ ਤੈਸੇ ਸਾਡੇ ਨਿਸ਼ਚੇ, ਜੈਸੇ ਸਾਡੇ ਨਿਸ਼ਚੇ ਤੈਸੇ ਸਾਡੇ ਕਰਮ, ਜੈਸੇ ਸਾਡੇ ਕਰਮ, ਤੈਸੇ ਉਨ੍ਹਾਂ ਦੇ ਫਲ ਅਤੇ ਜੈਸੇ ਸਾਡੇ ਕਰਮਾਂ ਦਾ ਫਲ, ਤੈਸਾ ਸਾਡਾ ਜੀਵਨ।

ਵਿਚਾਰ ਗੁਰਬਾਣੀ ਪੜ੍ਹਨ ਤੇ ਸੁਣਨ ਨਾਲ ਸਾਧੇ ਜਾਂਦੇ ਹਨ ਤੇ ਮਨ ਸ਼ਾਂਤ ਹੋ ਜਾਂਦਾ ਹੈ। ਜਿਵੇਂ ਨਿਰਬਲ ਸਰੀਰ ਨੂੰ ਚੰਗੀ ਖੁਰਾਕ ਤੇ ਕਸਰਤ ਨਾਲ ਬਲਵਾਨ ਬਣਾਇਆ ਜਾ ਸਕਦਾ ਹੈ ਤਿਵੇਂ ਅਸੀਂ ਆਪਣੇ ਗਲਤ ਤੇ ਭੈੜੇ ਵਿਚਾਰਾਂ ਨੂੰ ਸ਼ੁੱਧ ਤੇ ਪਵਿੱਤਰ ਵਿਚਾਰਾਂ ਦਾ ਖਿਆਲ ਕਰਕੇ, ਬਲਵਾਨ, ਬਣਾ ਸਕਦੇ ਹਾਂ। ਹਰ ਸਮੇਂ ਆਪਣੇ ਵਿਚਾਰਾਂ ਤੇ ਪਹਿਰਾ ਦੇਣਾ ਚਾਹੀਦਾ ਹੈ ਤੱਦ ਹੀ ਭੈੜੇ ਵਿਚਾਰਾਂ ਵੱਲ ਸਾਡਾ ਧਿਆਨ ਨਹੀਂ ਜਾਵੇਗਾ। ਅਸੀਂ ਕਥਾ, ਕੀਰਤਨ, ਦਾਨ-ਪੁੰਨ, ਤੇ ਸੇਵਾ ਉਪਕਾਰ ਦੇ ਬਹੁਤ ਚੱਪੂ ਲਗਾਉਂਦੇ ਰਹਿੰਦੇ ਹਾਂ ਪਰ ਜਿਹੜੇ ਗਲਤ ਵਿਚਾਰਾਂ ਦੇ ਨਾਲ ਸਾਡੀ ਜੀਵਨ ਨੌਕਾ ਬੱਝੀ ਹੋਈ ਹੈ, ਉਨ੍ਹਾਂ ਨੂੰ ਛੱਡਣ ਦਾ ਉਪਰਾਲਾ ਨਹੀਂ ਕਰਦੇ ਤੇ ਤਦੇ ਹੀ ਸਾਡੇ ਜੀਵਨ ਵਿੱਚ ਕੋਈ ਪਰਿਵਰਤਨ ਨਹੀਂ ਆਉਂਦਾ। ਗੁਰਬਾਣੀ ਵਿਚਾਰਾਂ ਨੂੰ ਪਵਿੱਤਰ ਕਰਨ ਲਈ ਪਹਿਲ ਦੇ ਤੌਰ ਤੇ ਸਵਾਸ ਸਵਾਸ ਸਿਮਰਨ ਕਰਨ ਦੀ ਪ੍ਰੇਰਨਾ ਦਿੰਦੀ ਹੈ।

ਆਮ ਕਹਾਵਤ ਹੈ ਕਿ ਮਨੁੱਖ ਉਹੋ ਕੁਝ ਹੈ ਜੋ ਉਸ ਦੇ ਵਿਚਾਰ, ਖਿਆਲ ਜਾਂ ਮਨ ਦੇ ਫੁਰਨੇ ਹੁੰਦੇ ਹਨ। ਸਾਡਾ ਜੀਵਨ, ਸਾਡੇ ਮਾੜੇ ਚੰਗੇ ਕਰਮ, ਸਾਡੇ ਦੁੱਖ ਸੁੱਖ, ਸਾਡੀ ਕਾਮਯਾਬੀ ਨਕਾਮਯਾਬੀ, ਸਾਡੀ ਰਹਿਣੀ ਬਹਿਣੀ ਗੱਲ ਕੀ ਕਿ ਸਾਡੇ ਜੀਵਨ ਦੇ ਹਰ ਪਹਿਲੂ ਉਪਰ ਸਾਡੇ ਖਿਆਲਾਂ, ਸਾਡੇ ਵਿਚਾਰਾਂ ਦਾ ਅਸਰ ਪੈਂਦਾ ਹੈ। ਉਹ ਹਨ:

**1. ਭਲੇ ਜਾਂ ਬੁਰੇ ਕੰਮ:**

ਜਿਵੇਂ ਕੋਈ ਬ੍ਰਿਛ ਬੀਜ ਤੋਂ ਬਿਨ੍ਹਾਂ ਉੱਗ ਨਹੀਂ ਸਕਦਾ ਤਿਵੇਂ ਹੀ ਸਾਡੇ ਕਰਮ, ਸਾਡੀ ਕਰਨੀ, ਸਾਡੀ ਹੋਰ ਕਿਰਿਆ ਸਾਡੇ ਗੁਪਤ ਖਿਆਲਾਂ ਦੇ ਬੀਜਾਂ ਤੋਂ ਪੈਦਾ ਹੁੰਦੇ ਹਨ। ਸਾਡੇ ਵਿਚਾਰ ਹੀ ਸਾਡੇ ਅਮਲਾਂ ਦੇ ਬੀਜ ਹਨ। ਖਿਆਲ ਤਾਂ ਬੀਜ ਹਨ ਤੇ ਉਨ੍ਹਾਂ ਅਧੀਨ ਜੋ ਕਰਮ ਹੁੰਦੇ ਹਨ ਉਹ ਫੱਲ ਹਨ। ਜੋ ਖਿਆਲ ਸ਼ੁਭ ਹੈ ਤਾਂ ਉਸ ਦਾ ਫੱਲ ਸ਼ੁਭ ਕੰਮ ਹੋਵੇਗਾ, ਪਰ ਜੇ ਖਿਆਲ ਅਸ਼ੁਭ ਹੈ ਤਾਂ ਲਾਜ਼ਮੀ ਭੈੜਾ ਕਰਮ ਹੋਵੇਗਾ ਤੇ ਉਸ ਦਾ ਫੱਲ ਭੋਗਣਾ ਪਵੇਗਾ। ਸਾਡੇ ਭੈੜੇ ਵਿਚਾਰ ਸਾਡੇ ਪਾਸੋਂ ਭੈੜੇ ਕਰਮ ਕਰਵਾਉਂਦੇ ਹਨ ਤੇ ਚੰਗੇ ਕਰਮ ਸਾਡੇ ਚੰਗੇ ਵਿਚਾਰਾਂ ਦਾ ਨਤੀਜਾ ਹੁੰਦੇ ਹਨ। ਇਸ ਲਈ ਆਪਣੇ ਵਿਚਾਰਾਂ ਤੇ ਫੁਰਨਿਆਂ ਨੂੰ ਸਦਾ ਸ਼ੁੱਭ ਰੱਖਣਾ ਆਪਣੇ ਕਰਮਾਂ ਨੂੰ ਸਾਧਣਾ ਹੈ।

ਇਹ ਇੱਕ ਅਟਲ ਈਸ਼ਵਰੀ ਨਿਯਮ ਹੈ ਕਿ ਜੋ ਇਸ ਸੰਸਾਰ ਵਿੱਚ ਹੋ ਰਿਹਾ ਹੈ ਉਹ ਪ੍ਰਮਾਤਮਾ ਦੇ ਹੁਕਮ ਅੰਦਰ ਪੂਰਨ ਇਨਸਾਫ ਨਾਲ ਹੋ ਰਿਹਾ ਹੈ ਅਤੇ ਇਹ ਕਦੇ ਨਹੀਂ ਹੋ ਸਕਦਾ ਕਿ ਨੇਕੀ ਦਾ ਫਲ ਬਦੀ ਤੇ ਬਦੀ ਦਾ ਫਲ ਨੇਕੀ ਹੋਵੇ। ਅਸੀਂ ਜੋ ਬੀਜ, ਬੀਜਾਂਗੇ, ਲਾਜ਼ਮੀ ਫਲ ਉਸ ਅਨੁਸਾਰ ਹੋਵੇਗਾ। ਜੇ ਕਣਕ ਬੀਜਾਂਗੇ ਤਾਂ ਕਣਕ ਉਗੇਗੀ ਤੇ ਜੇ ਕਿੱਕਰ ਬੀਜਾਂਗੇ ਤਾਂ ਕੰਡੇ ਮਿਲਣਗੇ। ਯਾਦ ਰਹੇ ਕਿ ਅਸੀਂ ਕੋਈ ਵੀ ਪਾਪ ਜਾਂ ਬੁਰਾ ਕੰਮ ਕਿਸੇ ਬਾਹਰਲੀ ਮਜ਼ਬੂਰੀ ਜਾਂ ਬੇਵਸੀ ਦੇ ਅਧੀਨ ਨਹੀਂ ਕਰਦੇ ਸਗੋਂ ਇਹ ਖਿਆਲ ਪਹਿਲਾਂ ਤੋਂ ਹੀ ਅੰਦਰ ਛੁਪਿਆ ਹੋਇਆ, ਫਲਦਾ ਤੇ ਫੁਲਦਾ ਰਹਿੰਦਾ ਹੈ ਤੇ ਜਦ ਵੀ ਕੋਈ ਅਵਸਰ ਮਿਲਿਆ, ਪ੍ਰਤੱਖ ਪ੍ਰਗਟ ਹੋ ਜਾਂਦਾ ਹੈ।

ਜਦੋਂ ਕਦੇ ਸਾਨੂੰ ਭੈੜੇ ਕਰਮ, ਅਗਵ੍ਹਣ ਜਾਂ ਪਾਪ ਕਰਨ ਦਾ ਕੋਈ ਫੁਰਨਾ ਫੁਰੇ ਤਾਂ ਉਸੇ ਵੇਲੇ ਉਸ ਦੇ ਉਲਟ ਜੋ ਸ਼ੁਭ ਕਰਮ ਜਾਂ ਗੁਣ ਹਨ ਉਨ੍ਹਾਂ ਵੱਲ ਧਿਆਨ ਜਾਵੇ। ਜੇਕਰ ਗੁੱਸਾ ਆਵੇ ਤਾਂ ਸ਼ਾਂਤੀ ਕਰਮ ਦੇ ਜੋ ਗੁਣ ਹਨ ਉਨ੍ਹਾਂ ਵੱਲ ਧਿਆਨ ਜਾਵੇ ਤੇ ਸ਼ਾਂਤੀ ਜਾਂ ਸਹਿਜ ਬਾਰੇ ਸੋਚੋ। ਕਾਮ ਲਈ ਜਤ ਸਤ ਦੇ ਲਾਭ, ਲੋਭ ਲਈ ਦਾਨ ਪਰਉਪਕਾਰ ਅਤੇ ਬਦਲਾ ਲੈਣ ਦੇ ਖਿਆਲ ਦੀ ਥਾਂ ਖਿਮਾ ਭਾਵ ਲਿਆਓ। ਇਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਸਭ ਸਾਡੇ ਵਿਚਾਰਾਂ ਤੋਂ ਉਤਪੰਨ ਹੁੰਦੇ ਹਨ ਤੇ ਵਿਚਾਰਾਂ ਨੂੰ ਕਾਬੂ ਕਰਦਿਆਂ ਇਹ ਦੋਖੀ ਖਤਮ ਹੋ ਜਾਂਦੇ ਹਨ।

ਖਿਆਲ ਕਰੋ। ਅਸੀਂ ਇੱਕ ਸੁੰਦਰ ਇਸਤਰੀ ਜਾਂਦੀ ਵੇਖੀ ਤੇ ਉਸ ਲਈ ਮੰਦੀ ਭਾਵਨਾ ਜਾਗ ਪਈ। ਇਕ ਭੈੜੇ ਵਿਚਾਰ ਨੇ ਸਾਨੂੰ ਫੜ ਲਿਆ। ਚੰਗਾ ਹੁੰਦਾ ਅਸੀਂ ਆਪਣੇ ਆਪ ਤੇ ਕਾਬੂ ਰੱਖਦੇ ਤੇ ਇਸ ਦਾ ਅਸਰ ਆਪਣੇ ਮਨ ਤੇ ਨਾ ਪੈਣ ਦਿੰਦੇ ਤਾਂ ਜੋ ਕੋਈ ਪਾਪ ਨਾ ਹੋ ਸਕਦਾ। ਜਦ ਅਸੀਂ ਬਿਨਾਂ ਸੋਚੇ ਸਮਝੇ ਵਿਚਾਰਾਂ ਨਾਲ ਇੱਕ ਹੋ ਜਾਂਦੇ ਹਾਂ ਤਾਂ ਸਾਡੇ ਪਾਸੋਂ ਪਾਪ ਹੁੰਦਾ ਹੈ। ਭੈੜੇ ਵਿਚਾਰਾਂ ਨਾਲ ਸਹਿਮਤ ਹੋ ਕੇ ਸਿਵਾਏ ਮੁਸੀਬਤਾਂ ਦੇ ਕੁਝ ਵੀ ਨਹੀਂ ਮਿਲ ਸਕਦਾ ਪਰ ਅਸੀਂ ਇਨ੍ਹਾਂ ਵਿੱਚ ਹੀ ਖੁਸ਼ੀ ਮਹਿਸੂਸ ਕਰਦੇ ਹਾਂ। ਸ਼ਾਂਤੀ ਤਾਂ ਤੱਦ ਹੀ ਨਸੀਬ ਹੋਵੇਗੀ ਜਦ ਅਸੀਂ ਇਨ੍ਹਾਂ ਵਿਚਾਰਾਂ ਦੀ ਪ੍ਰਵਾਹ ਨਹੀਂ ਕਰਾਂਗੇ। ਵਿਚਾਰਾਂ ਦੀ ਦੋਸਤੀ ਬਹੁਤ ਮਹਿੰਗੀ ਪੈਂਦੀ ਹੈ। ਵਿਚਾਰ ਤਾਂ ਸ਼ਰਾਬ ਵਾਂਗ ਹਨ, ਇਨ੍ਹਾਂ ਦਾ ਨਸ਼ਾ ਕਰਕੇ ਚੱਲੋਗੇ ਤਾਂ ਡਗਮਗਾ ਜਾਵਾਂਗੇ।

**ਸਿਹਤ ਤੇ ਅਸਰ:**

ਸਾਡੇ ਮਨ 'ਤੇ ਵਿਚਾਰਾਂ ਦਾ ਅਸਰ ਹੁੰਦਾ ਹੈ। ਸਰੀਰ ਮਨ ਦੇ ਅਧੀਨ ਹੈ ਤੇ ਮਨ ਦਾ ਨੌਕਰ ਹੈ। ਜਿਵੇਂ ਮਨ ਨੇ ਹੁਕਮ ਕੀਤਾ ਸਰੀਰ ਨੂੰ ਚੱਲਣਾ ਪੈਂਦਾ ਹੈ। ਜੇ ਸਾਡੇ ਮਨ ਅੰਦਰ ਭੈੜੇ ਖਿਆਲਾਂ ਦਾ ਪ੍ਰਵਾਹ ਚੱਲਦਾ ਰਹੇ ਤਾਂ ਸਰੀਰ ਹੌਲੀ ਹੌਲੀ ਰੋਗੀ ਤੇ ਨਿਰਬਲ ਹੋ ਜਾਵੇਗਾ ਪਰ ਜੇਕਰ ਖਿਆਲ ਮਜ਼ਬੂਤ ਤੇ ਪਵਿੱਤਰ ਹਨ ਤੱਦ ਸਰੀਰ ਵੀ ਤੰਦਰੁਸਤ ਤੇ ਅਰੋਗ ਰਹੇਗਾ। ਸਾਡੇ ਹਾਲਾਤਾਂ ਵਾਂਗੂ ਸਾਡੀ ਰੋਗਤਾ ਤੇ ਅਰੋਗਤਾ ਖਿਆਲਾਂ ਉਪਰ ਨਿਰਭਰ ਹੈ। ਕੋਈ ਵੀ ਬਿਮਾਰੀ ਸਾਨੂੰ ਲੱਗ ਨਹੀਂ ਸਕਦੀ ਜਦ ਤੱਕ ਉਹ ਪਹਿਲਾਂ ਸਾਡੇ ਖਿਆਲਾਂ ਉਪਰ ਕਾਬੂ ਪਾ ਕੇ ਸਾਨੂੰ ਕਮਜ਼ੋਰ ਨਹੀਂ ਕਰ ਲੈਂਦੀ।

ਦੁੱਖ ਤੱਦ ਹੀ ਆਉਂਦੇ ਹੈ ਜਦ ਅਸੀਂ ਕਿਸੇ ਭੈੜੇ ਖਿਆਲ ਦੇ ਅਧੀਨ ਚੱਲਦੇ ਹਾਂ। ਦੁੱਖ ਤੇ ਦੁੱਖੀ ਕਰਨ ਵਾਲੇ ਹਾਲਾਤ ਦਾ ਵਾਪਰਨਾ ਇਸ ਗੱਲ ਦੀ ਗਵਾਹੀ ਹੈ ਕਿ ਅਸੀਂ ਕਿਸੇ ਪੱਖੋਂ ਈਸ਼ਵਰੀ ਕਾਨੂੰਨ ਤੇ ਉਸ ਦੇ ਅਟਲ ਨਿਯਮਾਂ ਨਾਲ ਇਕਸੁਰ ਨਹੀਂ ਰਹੇ। ਸਮਾਜ ਜਾਂ ਪੁਲਿਸ ਦੇ ਡਰ ਕਾਰਨ, ਮਾੜੇ ਖਿਆਲਾਂ ਦੇ ਅਧੀਨ ਅਸੀਂ ਭਾਵੇਂ ਕੋਈ ਭੈੜਾ ਅਸਰ ਨਾ ਪੈਣ ਦਈਏ। ਚਿੰਤਾ ਤੇ ਬੀਮਾਰੀ ਦਾ ਡਰ ਭੈਅ

ਸਰੀਰ ਨੂੰ ਨਿਰਬਲ ਕਰ ਦਿੰਦਾ ਹੈ ਤੇ ਬਿਮਾਰੀਆਂ ਆਉਣ ਲਈ ਰਸਤਾ ਬਣਾ ਦਿੰਦਾ ਹੈ। ਇਸ ਦੇ ਉਲਟ ਨਰੋਏ, ਪਵਿੱਤਰ ਖਿਆਲ ਸਰੀਰ ਨੂੰ ਨਰੋਆ, ਸੁੰਦਰ ਤੇ ਬਲਵਾਨ ਬਣਾਉਂਦੇ ਹਨ:

**ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ॥**
**ਰਾਮ ਰੰਗਿ ਨਿਰਮਲ ਪਰਤਾਪੁ॥** *(ਅੰਗ 198)*

**3. ਵਿਚਾਰਾਂ ਦਾ ਸਫਲਤਾ ਤੇ ਅਸਰ:**

ਸਾਡੀ ਕਾਮਯਾਬੀ ਜਾਂ ਨਾਕਾਮਯਾਬੀ ਸਾਡੇ ਆਪਣੇ ਖਿਆਲਾਂ ਤੇ ਵਿਚਾਰਾਂ ਸਦਕਾ ਹੀ ਹੁੰਦੀ ਹੈ। ਇਹ ਸਭ ਖਿਆਲਾਂ ਦੀ ਕਰਾਮਾਤ ਹੈ, ਖਿਆਲਾਂ ਦਾ ਚਮਤਕਾਰ ਹੈ। ਕੋਈ ਵੀ ਜਿੱਤ ਜਾਂ ਸਫਲਤਾ ਸਦਾ ਪਹਿਲਾਂ ਖਿਆਲਾਂ ਵਿੱਚ ਆ ਕੇ ਨਿਵਾਸ ਕਰਦੀ ਹੈ ਤੇ ਫਿਰ ਆਪਣਾ ਰੰਗ ਵਿਖਾਉਂਦੀ ਹੈ। ਇਸ ਲਈ ਚੜ੍ਹਦੀ ਕਲਾ ਵਾਲੇ ਵਿਚਾਰ ਹੀ ਦਿਲ ਵਿੱਚ ਲਿਆਉਂਣੇ ਚਾਹੀਦੇ ਹਨ। ਮੈਂ ਕਰਾਂਗਾ, ਮੈਂ ਜ਼ਰੂਰ ਕਰਾਂਗਾ। ਮੇਰੇ ਪਾਸ ਕਰਨ ਦੇ ਸਾਧਨ ਹਨ। ਬੱਸ, ਇੱਕ ਵਾਰੀ ਫੈਸਲਾ ਕਰ ਲਵੋ ਕਿ ਭਾਵੇਂ ਕੁਝ ਵੀ ਹੋਵੇ, ਮੈਂ ਜ਼ਰੂਰ ਸਫਲ ਹੋਵਾਂਗਾ। ਹੋ ਸਕਦਾ ਹੈ ਕਿ ਮੇਰੇ ਪਾਸੋਂ ਗਲਤੀਆਂ ਹੋਣ, ਰਸਤੇ ਵਿੱਚ ਰੁਕਾਵਟਾਂ ਆਉਣ ਪਰ ਮੈਂ ਫਿਰ ਵੀ ਸੱਟਾਂ ਖਾ ਕੇ ਖੜਾ ਹੋਵਾਂਗਾ ਤੇ ਅੱਗੇ ਚੱਲਦਾ ਰਹਾਂਗਾ। ਸਫਲਤਾ ਲਈ ਐਸੇ ਦ੍ਰਿੜ੍ਹ ਵਿਚਾਰਾਂ ਅਤੇ ਗੁਰੂ ਤੇ ਟੇਕ ਰੱਖਣੀ ਚਾਹੀਦੀ ਹੈ।

**4. ਰਿਸ਼ਤਿਆਂ ਨਾਲ ਸਬੰਧ:**

ਗੁਰਬਾਣੀ ਨੇ ਖ਼ੂਨ ਦੇ ਰਿਸ਼ਤੇਆਂ ਨੂੰ ਕੋਈ ਖਾਸ ਮਹਾਨਤਾ ਨਹੀਂ ਦਿੱਤੀ। ਸਾਡਾ ਕਿਸੇ ਨਾਲ ਅਸਲੀ ਪੱਕਾ ਰਿਸ਼ਤਾ ਕੇਵਲ ਵਿਚਾਰਾਂ ਦੀ ਸਾਂਝ ਨਾਲ ਹੀ ਬਣਦਾ ਹੈ। ਅਸੀਂ ਆਮ ਵੇਖਦੇ ਹਾਂ ਕਿ ਪੁੱਤਰ, ਪਿਤਾ ਦਾ ਖ਼ੂਨ ਕਰ ਦਿੰਦਾ ਹੈ ਤੇ ਭਰਾ ਆਪਣੇ ਭਰਾ ਦਾ ਵੈਰੀ ਹੈ। ਵੇਖਣ ਨੂੰ ਤਾਂ ਭਾਵੇਂ ਖ਼ੂਨ ਦਾ ਰਿਸ਼ਤਾ ਹੈ ਪਰ ਵਿਚਾਰਾਂ ਦੀ ਸਾਂਝ ਨਾ ਹੋਣ ਕਾਰਨ ਦੁਸ਼ਮਣੀ ਚਲਦੀ ਰਹਿੰਦੀ ਹੈ। ਹਰਨਾਖਸ਼ ਤੇ ਉਸ ਦੇ ਪੁੱਤਰ ਪ੍ਰਹਿਲਾਦ ਵਿੱਚ ਕੋਈ ਪਿਆਰ ਨਹੀਂ। ਮਾਪੇ ਪੁੱਤਰਾਂ ਲਈ ਸਭ ਕੁਝ ਕੁਰਬਾਨ ਕਰ ਦਿੰਦੇ ਹਨ ਪਰ ਹਰਨਾਖਸ਼ ਅਨੇਕ ਤਸੀਹੇ ਦੇ ਕੇ ਆਪਣੇ ਪੁੱਤਰ ਨੂੰ ਮਾਰਨ ਦਾ ਯਤਨ ਕਰ ਰਿਹਾ ਹੈ ਕਿਉਂਕਿ ਵਿਚਾਰਾਂ ਦੀ ਸਾਂਝ ਨਹੀਂ। ਹਰਨਾਖਸ਼ ਆਪਣੇ ਆਪ ਨੂੰ ਭਗਵਾਨ ਮੰਨਦਾ ਹੈ ਪਰ ਪ੍ਰਹਿਲਾਦ ਇਕੋ ਭਗਵਾਨ ਦਾ ਭਗਤ ਹੈ। ਵਿਚਾਰ ਇੱਕ ਦੂਜੇ ਨਾਲ ਬਿਲਕੁਲ ਮੇਲ ਨਹੀਂ ਖਾਂਦੇ, ਪਿਆਰ ਕਿਵੇਂ ਹੋ ਸਕਦਾ ਹੈ। ਇਸੇ ਤਰ੍ਹਾਂ ਔਰੰਗਜੇਬ ਨੂੰ ਆਪਣੇ ਪਿਤਾ ਸਾਹਜਹਾਨ ਨਾਲ ਕੋਈ ਹਮਦਰਦੀ ਨਹੀਂ। ਸਾਰੀ ਹਕੂਮਤ ਨੂੰ ਆਪਣੇ ਹੱਥ ਵਿੱਚ ਲੈਣ ਦੀ ਖਾਤਰ ਖ਼ੂਨ ਦੇ ਰਿਸ਼ਤੇ ਨੂੰ ਭੁੱਲ ਕੇ, ਉਸ ਨੂੰ ਜੇਲ੍ਹ ਵਿੱਚ ਬੰਦ ਕਰ ਦਿੰਦਾ ਹੈ ਤੇ ਪਾਣੀ ਤੱਕ ਪੀਣ ਵਾਸਤੇ ਨਹੀਂ ਦਿੰਦਾ। ਤਿੰਨੇ ਭਰਾਵਾਂ ਨੂੰ ਕਤਲ ਕਰਕੇ ਤੇ ਭੈਣ ਨਾਲ ਬਦਸਲੂਕੀ ਕਰਨ ਤੱਕ ਵੀ ਕੋਈ ਸੰਕੋਚ ਨਹੀਂ ਕਰਦਾ। ਗੁਰੂ ਘਰ ਵਿੱਚ ਵੀ, ਸ੍ਰੀ ਗੁਰੂ ਰਾਮਦਾਸ ਜੀ ਨਾਲ ਉਨ੍ਹਾਂ ਦੇ ਵੱਡੇ ਪੁੱਤਰ ਪ੍ਰਿਥੀ ਚੰਦ ਸਦਾ ਝਗੜਦੇ ਰਹਿੰਦੇ ਸਨ। ਕਾਰਨ ਕੇਵਲ ਇੰਨਾ ਹੈ ਕਿ ਆਪਸੀ ਵਿਚਾਰਾਂ ਦਾ ਜ਼ਮੀਨ ਅਸਮਾਨ ਦਾ ਫਰਕ ਸੀ। ਇਸ ਲਈ ਗੁਰੂ ਸਾਹਿਬ ਨੂੰ ਕਹਿਣਾ ਪਿਆ:

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥ ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥**
*(ਅੰਗ 1200)*

ਇਸ ਤੋਂ ਇਹ ਸਾਬਤ ਹੋਇਆ ਕਿ ਜਦ ਦੋ ਬੰਦਿਆਂ ਦੇ ਵਿਚਾਰ ਸਾਂਝੇ ਹੋਣ ਤੱਦ ਹੀ ਆਪਸੀ ਮਿਤਰਤਾ ਗੂੜ੍ਹੀ ਹੋਵੇਗੀ। ਜਿਥੇ ਵਿਚਾਰ ਇੱਕ ਹੋਣ, ਉਥੇ ਆਪਸੀ ਪਿਆਰ ਹੋਵੇਗਾ। ਜਿਥੇ ਪਿਆਰ ਹੁੰਦਾ ਹੈ ਉਥੇ ਆਪਸੀ ਇਤਬਾਰ ਹੁੰਦਾ ਹੈ, ਜਿਥੇ ਇਤਬਾਰ ਹੋਵੇ ਉਥੇ ਸਦਾਚਾਰ ਹੁੰਦਾ ਹੈ ਤੇ ਜਿਥੇ ਸਦਾਚਾਰ ਹੋਵੇ ਉਥੇ ਪ੍ਰਮਾਤਮਾ ਆਪ ਹੁੰਦਾ ਹੈ।

**5. ਕਿਸਮਤ:**

ਜਦੋਂ ਸਾਨੂੰ ਵਿਸ਼ਵਾਸ਼ ਹੋ ਜਾਵੇ ਕਿ ਸਾਡੀ ਬਾਹਰ ਦੀ ਦੁਨੀਆਂ ਸਾਡੇ ਆਪਣੇ ਉੱਤੇ ਹੀ ਨਿਰਭਰ ਕਰਦੀ ਹੈ ਤਾਂ ਅਸੀਂ ਵੇਖਾਂਗੇ ਕਿ ਅਸੀਂ ਆਪ ਹੀ ਆਪਣੇ ਖਿਆਲ ਰਾਹੀਂ ਆਪਣੀ ਕਿਸਮਤ ਬਣਾਉਣ ਵਾਲੇ ਹਾਂ। ਸਾਡੀ ਕਿਸਮਤ ਨੂੰ ਬਣਾਉਣ ਵਾਲਾ, ਸਾਡੇ ਅੰਦਰ ਹੀ ਵੱਸ ਰਿਹਾ ਹੈ। ਸਾਡੇ ਖਿਆਲ ਤੇ ਖਿਆਲਾਂ ਤੋਂ ਉਪਜੇ ਕਰਮ ਸਾਡੀ ਕਿਸਮਤ ਨੂੰ ਘੜਦੇ ਹਨ। ਜੇ ਖਿਆਲਾਂ ਮਾੜੇ ਹਨ ਤਾਂ ਆਦਮੀ ਪਾਪ ਕਰਦਾ ਹੈ ਤੇ ਜੇ ਸ਼ੁਧ ਹਨ ਤਾਂ ਮੁਕਤ ਹੋ ਜਾਂਦਾ ਹੈ।

**6. ਅਰਦਾਸ ਉਪਰ ਅਸਰ:**

ਖਿਆਲਾਂ ਦਾ ਸਾਡੀ ਅਰਦਾਸ ਉੱਪਰ ਵੀ ਅਸਰ ਹੁੰਦਾ ਹੈ। ਜੇਕਰ ਮਨ ਵਿੱਚ ਭੈੜੇ ਖਿਆਲ ਹਨ ਤਾਂ ਅਸੀਂ ਭਾਵੇਂ ਵਾਰ ਵਾਰ ਅਰਦਾਸਾਂ ਕਰੀਏ ਕਦੇ ਵੀ ਚੰਗਾ ਫਲ ਨਹੀਂ ਮਿਲ ਸਕਦਾ। ਜਦ ਤੱਕ ਮਨ ਦੇ ਵਿਚਾਰ ਸ਼ੁੱਧ ਨਹੀਂ ਹੋਣਗੇ ਤੱਦ ਤੱਕ ਮਨ ਮੰਗੀਆਂ ਮੁਰਾਦਾਂ ਨਹੀਂ ਪਾ ਸਕਦੇ। ਅਰਦਾਸ ਦੀ ਪੂਰਤੀ ਤੇ ਸਾਡੇ ਅੰਦਰ ਦੇ ਖਿਆਲ ਇੱਕ ਲੜੀ ਵਿੱਚ ਪਰੋਏ ਹੋਣੇ ਚਾਹੀਦੇ ਹਨ।

**7. ਘਿਰਣਾ ਤੇ ਪਿਆਰ ਦਾ ਪ੍ਰਭਾਵ:**

ਸੰਸਾਰ ਵਿੱਚ ਵਿਚਾਰ ਇੱਕ ਬਹੁਤ ਵੱਡੀ ਸ਼ਕਤੀ ਹੈ। ਅਸੀਂ ਇੱਥੇ ਬੈਠੇ ਆਪਣੇ ਕਿਸੇ ਵੀ ਮਿੱਤਰ ਜਾਂ ਵੈਰੀ ਲਈ ਆਪਣੇ ਖਿਆਲਾਂ ਰਾਹੀਂ ਚੰਗਾ ਜਾਂ ਭੈੜਾ ਚਿਤਵ ਸਕਦੇ ਹਾਂ। ਸਾਡੀ ਖਿਆਲਾਂ ਦੀ ਸ਼ਕਤੀ ਲਾਜ਼ਮੀ ਉਸ ਤੱਕ ਜਾ ਕੇ ਅਸਰ ਕਰੇਗੀ ਭਾਵੇਂ ਉਹ ਕਿੰਨਾ ਹੀ ਦੂਰ ਕਿਉਂ ਨਾ ਬੈਠਾ ਹੋਵੇ । ਇਸ ਲਈ ਜਦ ਕੋਈ ਆਪਣਾ ਪਿਆਰਾ ਸੱਜਣ ਕਿਸੇ ਮੁਸੀਬਤ ਵਿੱਚ ਹੋਵੇ ਤਾਂ ਉਸ ਪ੍ਰਤੀ ਪਵਿੱਤਰ ਤੇ ਚੰਗੇ ਵਿਚਾਰ ਉਸ ਤੱਕ ਭੇਜੋ ਤਾਂ ਜੋ ਉਸ ਦੀ ਸਹਾਇਤਾ ਹੋ ਸਕੇ । ਆਪਣੇ ਕਿਸੇ ਵੈਰੀ ਨਾਲ, ਆਪਣੇ ਅੰਦਰ ਵੈਰ ਨਫਰਤ ਰੱਖਕੇ ਬਦਲਾ ਲੈਣ ਦੀ ਭਾਵਨਾ ਤੋਂ ਬਚਣ ਲਈ ਸਾਡੇ ਦੁਨਿਆਵੀ ਯਤਨ ਬਹੁਤ ਕੁਝ ਨਹੀਂ ਕਰ ਸਕਦੇ। ਜੇ ਅਸੀਂ ਆਪਣੇ ਵੈਰੀ ਨਾਲ ਮਿਤਰਤਾ ਕਾਇਮ ਕਰਨੀ ਚਾਹੁੰਦੇ ਹਾਂ ਤਾਂ ਪਹਿਲਾਂ ਸਾਡੇ ਖਿਆਲਾਂ ਅੰਦਰ, ਜੋ ਉਸ ਲਈ ਦੁਸ਼ਮਨੀ ਨਫਰਤ, ਡਰ ਤੇ ਵੈਰ ਭਰਿਆ ਹੈ, ਉਹ ਤਿਆਗ ਕੇ ਪਿਆਰ ਤੇ ਸਤਿਕਾਰ ਪੈਦਾ ਕਰਨਾ ਹੋਵੇਗਾ। ਜਦੋਂ ਸਾਡੀ ਸੋਚਣੀ ਵਿੱਚ ਇਹ ਬਦਲਾਓ ਆਵੇਗਾ ਤਾਂ ਲਾਜ਼ਮੀ ਥੋੜ੍ਹੇ ਸਮੇਂ ਬਾਅਦ ਸਾਡੇ ਵੈਰੀ ਵਿੱਚ ਵੀ ਐਸਾ ਬਦਲਾਓ ਆਵੇਗਾ ਕਿਉਂਕਿ ਸਾਡ ਚੰਗੇ, ਨਿਰਮਲ, ਪਵਿੱਤਰ ਤੇ ਪਿਆਰ ਭਰੇ ਖਿਆਲ ਉਸ ਉੱਪਰ ਚੰਗਾ ਅਸਰ ਕਰਨਗੇ।

ਅਸੀਂ ਆਪਣੇ ਆਪ ਨੂੰ ਆਪਣੇ ਖਿਆਲਾਂ ਦੁਆਰਾ ਸੰਵਾਰਦੇ ਸ਼ਿੰਗਾਰਦੇ ਜਾਂ ਉਜਾੜਦੇ ਅਤੇ ਨੀਵਾਂ ਡੇਗਦੇ ਰਹਿੰਦੇ ਹਾਂ। ਆਪਣੇ ਮਨ ਵਿਚੋਂ ਹੀ ਐਸੇ ਹਥਿਆਰ ਘੜਦੇ ਹਾਂ ਜੋ ਸਾਨੂੰ ਸੰਵਾਰ ਸਕਦੇ ਹਨ। ਸਭ ਅੰਦਰਲੇ ਖਿਆਲਾਂ ਦੀ ਖੇਡ। ਇਸ ਲਈ ਜ਼ਰੂਰੀ ਹੈ ਕਿ ਸਾਨੂੰ ਆਪਣੇ ਖਿਆਲਾਂ ਪ੍ਰਤੀ ਸਦਾ ਸੁਚੇਤ ਰਹਿਣਾ ਚਾਹੀਦਾ ਹੈ। ਸਦਾ ਯਤਨ ਕਰੋ ਕਿ ਸਾਡੇ ਅੰਦਰ ਕੋਈ ਭੈੜੇ ਜਾਂ ਬੁਰੇ ਖਿਆਲ ਨਾ ਆਉਣ ਤੇ ਸਦਾ ਇਨ੍ਹਾਂ ਦੀ ਥਾਂ ਸ਼ੁਭ ਤੇ ਨੇਕ ਵਿਚਾਰ ਹੀ ਪੈਦਾ ਹੋਣ। ਸਾਡੇ ਅੰਦਰ ਇੱਕ ਸਮੇਂ ਇਕੋਂ ਹੀ ਵਿਚਾਰ ਰਹਿ ਸਕਦਾ ਹੈ। ਜਦ ਸਦਾ ਅੰਦਰ ਚੰਗੇ ਵਿਚਾਰ ਹੀ ਹੋਣਗੇ ਤਾਂ ਭੈੜੇ ਪੈਦਾ ਹੋ ਹੀ ਨਹੀਂ ਸਕਦੇ। ਅਸੀਂ ਆਪਣੇ ਗੁਣਾਂ ਅਵਗੁਣਾਂ ਦੇ ਆਪ ਹੀ ਕਰਤਾ ਹਾਂ ਤੇ ਇਸ ਕੰਮ ਲਈ ਕੋਈ ਦੂਸਰਾ ਕੁਝ ਨਹੀਂ ਕਰ ਸਕਦਾ। ਜਿਤਨੇ ਸਾਡੇ ਖਿਆਲ ਉੱਚੇ ਹੁੰਦੇ ਜਾਣਗੇ ਉਤਨੇ ਹੀ ਜ਼ਿਆਦਾ ਅਸੀਂ ਉੱਚੇ ਸੁੱਚੇ ਤੇ ਸੱਚੇ ਅਤੇ ਸੁੱਖੀ ਹੁੰਦੇ ਜਾਵਾਂਗੇ।

ਹੋਰ ਸਾਨੂੰ ਇਸ ਤੋਂ ਇਲਾਵਾ ਸਦਾ ਆਪਣੇ ਆਪ ਨੂੰ ਵਿਚਾਰ ਤੋਂ ਰਹਿਤ ਰਹਿਣ ਦਾ ਉਪਰਾਲਾ ਕਰਨਾ ਚਾਹੀਦਾ ਹੈ। ਐਵੇਂ ਹਰ ਸਮੇਂ ਕਿਸੇ ਸੋਚਾਂ ਜਾਂ ਵਹਿਮਾਂ ਵਿੱਚ ਡੁੱਬੇ ਰਹਿਣਾ ਕੋਈ ਸਿਆਣਪ ਨਹੀਂ। ਜਦੋਂ ਅਸੀਂ ਨਿਰਵਿਚਾਰ ਹੋਏ ਤਾਂ ਸਾਡੀ ਸ਼ਕਤੀ, ਜਿਹੜੀ ਮਨ ਰਾਹੀਂ ਵਿਚਾਰ ਬਣ ਕੇ ਬਾਹਰ ਗੁਆਚ ਰਹੀ ਸੀ, ਉਹ ਅੰਦਰ ਹੀ ਇਕੱਠੀ ਹੋਣ ਲੱਗ ਗਈ। ਜੋ ਨਦੀ ਮਾਰੂਥਲ ਵਿੱਚ ਗੁਆਚ ਰਹੀ ਸੀ ਉਹ ਬਚ ਗਈ। ਸਾਡੇ ਛੇਕ ਬੰਦ ਹੋ ਗਏ ਕਿਉਂਕਿ ਇਹ ਵਿਚਾਰ ਛੇਕਾਂ ਵਾਂਗੂ ਹਨ। ਛੇਕਾਂ ਵਾਲੀ ਬਾਲਟੀ ਵਿੱਚ ਕਦੇ ਪਾਣੀ ਨਹੀਂ ਠਹਿਰ ਸਕਦਾ।

ਜਦ ਕੋਈ ਵਿਚਾਰ ਅੰਦਰ ਉਠੇ ਤੱਦ ਖਿਆਲ ਕਰੋ ਇਹ ਜਾਗ ਰਿਹਾ ਹੈ, ਹੁਣ ਇਹ ਅਲੋਪ ਹੋ ਰਿਹਾ ਹੈ ਅਤੇ ਆਖਰ ਖਤਮ ਹੋ ਗਿਆ ਹੈ। ਫਿਰ ਵੇਖੋ ਕਿ ਹੁਣ ਦੂਸਰਾ ਵਿਚਾਰ ਉੱਠ ਰਿਹਾ ਹੈ ਤੇ ਅਲੋਪ ਹੋ ਰਿਹਾ ਹੈ। ਵਿਚਾਰਾਂ ਨੂੰ ਨਿਰਭਾਵ ਦੇ ਨੁਕਤੇ ਤੋਂ ਦੇਖਣਾ ਹੀ ਧਿਆਨ ਹੈ। ਬੱਸ ਦੇਣਖਾ ਹੀ ਹੈ ਚੰਗੇ ਜਾਂ ਬੁਰੇ ਦੀ ਚੋਣ ਕਰਨ ਦੀ ਲੋੜ ਨਹੀਂ। ਪਰ 'ਕੁਝ ਨਾ ਕੁਝ' ਕਰਦੇ ਰਹਿਣ ਦੀ ਸਾਡੀ ਬਹੁਤ ਪੁਰਾਣੀ ਆਦਤ ਬਣ ਚੁੱਕੀ ਹੋਈ ਹੈ। ਇਹ 'ਕੁਝ ਨਾ ਕੁਝ' ਕਰਨ ਵਰਗਾ ਸੌਖਾ ਕੰਮ ਹਿਮਾਲਿਆ ਪਰਬਤ ਤੇ ਚੜ੍ਹਨ ਵਾਂਗ ਕਠਿਨ ਹੈ।

ਪਰਮਾਤਮਾ ਦਾ ਐਡਾ ਵਿਰਾਟ ਸੰਸਾਰ ਬਿਨਾਂ ਵਿਚਾਰ

ਦੇ ਚੱਲ ਰਿਹਾ ਹੈ ਤੇ ਕਦੇ ਕਿਤੇ ਕੋਈ ਗਲਤੀ ਨਹੀਂ ਹੋ ਰਹੀ। ਕੇਵਲ ਅਸੀਂ ਹੀ ਗਲਤ ਹੋ ਰਹੇ ਹਾਂ ਕਿਉਂਕਿ ਅਸੀਂ ਨਿਯਮ ਨਾਲ ਨਹੀਂ ਚੱਲਦੇ ਸਗੋਂ ਵਿਚਾਰ ਨਾਲ ਚੱਲਦੇ ਹਾਂ। ਅਸੀਂ ਸੋਚਦੇ ਹਾਂ ਇਹ ਕੰਮ ਕਰੀਏ ਜਾਂ ਨਾ ਕਰੀਏ ? ਠੀਕ ਹੋਵੇਗਾ, ਲੋਕ ਕੀ ਕਹਿਣਗੇ। ਸਾਡੇ ਅੰਦਰ ਅਨੇਕਾਂ ਵਿਚਾਰ ਆਉਂਦੇ ਰਹਿੰਦੇ ਹਨ ਤੇ ਇਨ੍ਹਾਂ ਸੋਚਾਂ ਵਿੱਚ ਹੀ ਗੜਬੜ ਹੋ ਜਾਂਦੀ ਹੈ। ਜਦ ਕੋਈ ਨਿਰਵਿਚਾਰ ਨਾਲ ਚੱਲਣ ਲੱਗਦਾ ਹੈ ਤਦ ਹੀ ਧਰਮੀ ਬਣ ਸਕਦ ਹੈ।

ਸਾਡੇ ਅੰਦਰ ਜੋ ਸ਼ਕਤੀ ਹੈ ਉਹ ਦੋ ਰੂਪਾਂ ਵਿੱਚ ਪ੍ਰਗਟ ਹੁੰਦੀ ਹੈ:

**ਵਿਚਾਰ ਅਤੇ ਧਿਆਨ:**

ਜੇ ਇਹ ਸ਼ਕਤੀ ਵਿਚਾਰ ਬਣ ਜਾਵੇ ਤਾਂ ਲਹਿਰ ਬਣ ਗਈ ਅਤੇ ਜੇ ਧਿਆਨ ਬਣ ਜਾਵੇ ਤਾਂ ਸਾਗਰ ਬਣ ਜਾਂਦੀ ਹੈ। ਸਾਡੇ ਵਿਚਾਰ ਹਰ ਸਮੇਂ ਬਦਲਦੇ ਰਹਿੰਦੇ ਹਨ। ਚੰਗੇ ਵਿਚਾਰਾਂ ਪਿਛੇ ਚੱਲਣ ਨਾਲ ਜੀਵਨ ਬਦਲ ਜਾਂਦਾ ਹੈ ਪਰ ਅਸੀਂ ਇਧਰ ਕਦੀ ਧਿਆਨ ਨਹੀਂ ਦਿੰਦੇ। ਪਰਮਾਤਮਾ ਮਿਲਾਪ ਲਈ ਕਰਮਾਂ ਨੂੰ ਨਹੀਂ ਬਦਲਣਾ ਕੇਵਲ ਵਿਚਾਰਾਂ ਨੂੰ ਸ਼ਾਂਤ ਕਰਨਾ ਹੈ। ਬੱਸ, ਵਿਚਾਰਾਂ ਤੋਂ ਆਜ਼ਾਦ ਹੋ ਜਾਵੋ। ਵਿਚਾਰ ਸਾਡੇ ਸੁਪਨੇ ਹਨ ਤੇ ਸਾਨੂੰ ਇਨ੍ਹਾਂ ਨੇ ਬੰਨ੍ਹਿਆਂ ਹੋਇਆ ਹੈ, ਕਰਮਾਂ ਨੇ ਨਹੀਂ, ਕਰਮ ਸਾਰੇ ਤਾਂ ਸਗੋਂ ਵਿਚਾਰਾਂ ਦੇ ਪਿਛੇ ਘਟ ਰਹੇ ਹਨ। ਵਿਚਾਰ ਸਾਡੇ ਅਤੀਤ ਦੀਆਂ ਯਾਦਾਂ ਹਨ ਤੇ ਉਨ੍ਹਾਂ ਨੂੰ ਅਸੀਂ ਫੜਿਆ ਹੋਇਆ ਹੈ। ਜੇ ਸੁੱਖ ਚਾਹੁੰਦੇ ਹੋ ਤਾਂ ਉਨ੍ਹਾਂ ਨੂੰ ਹੁਣ ਜੀਉਂਦੇ ਰੱਖਣ ਦੀ ਕੋਸ਼ਿਸ਼ ਨਾ ਕਰੋ। ਉਹ ਜੋ ਮਰ ਗਿਆ ਹੈ, ਉਸ ਨੂੰ ਮਰਿਆ ਹੀ ਰਹਿਣ ਦੇਵੋ। ਪਰ ਅਸੀਂ ਉਸ ਨੂੰ ਮਰਨ ਨਹੀਂ ਦਿੰਦੇ। ਕਲ ਦੀ ਦੋਸਤੀ ਵੀ ਜੀਊਂਦੀ ਹੈ ਤੇ ਕੱਲ੍ਹ ਦੀ ਦੁਸ਼ਮਣੀ ਵੀ ਜੀਊਂਦੀ ਹੈ।

ਇਨ੍ਹਾਂ ਵਿਚਾਰਾਂ ਨੂੰ ਛੱਡਣ ਦਾ ਇਕੋ ਹੀ ਉਪਾਅ ਹੈ ਕਿ ਇਨ੍ਹਾਂ ਨੂੰ ਮੇਰੇ ਵਿਚਾਰ ਨਾ ਕਹੋ ਕਿਉਂਕਿ ਜਿਥੇ ਮੇਰਾ ਲੱਗ ਗਿਆ, ਉਹ ਕਿਵੇਂ ਛੁਟੇਗਾ। ਦੂਸਰਾ ਵਿਚਾਰਾਂ ਨੂੰ ਛੱਡਣ ਲਈ ਇਨ੍ਹਾਂ ਵਿੱਚ ਰਸ ਲੈਣਾ ਬੰਦ ਕਰੋ। ਵਿਚਾਰਾਂ ਨੂੰ ਅਸੀਂ ਪਾਲਦੇ ਰਹਿੰਦੇ ਹਾਂ, ਬੱਸ ਉਨ੍ਹਾਂ ਦਾ ਪੋਸਣ ਬੰਦ ਕਰਨਾ ਹੋਵੇ ਗਾ।

—0—

# ਯਾਦਾਂ ਘਰ ਰਾਤਾਂ ਦੇ ਆਵਣ

*ਅੰਮ੍ਰਿਤ ਕੌਰ ਕੰਬੋਜ਼*
*9815667994*

ਰਾਤਾਂ ਨੂੰ ਜੋ ਆ ਮਿਲਦੇ ਨੇ,
ਕੀ ਉਨ੍ਹਾਂ ਦਾ ਨਾਵਾਂ ਧਰੀਏ,
ਚੁੱਪ ਚੁੱਪ ਆਵਣ, ਛੁਪ ਛੁਪ ਜਾਵਣ,
ਕੀ ਉਨ੍ਹਾਂ ਨਾਲ ਗੱਲਾਂ ਕਰੀਏ,
ਨਾ ਪੈਰਾਂ ਦੀ ਆਹਟ ਹੁੰਦੀ,
ਨਾ ਸਾਹਾਂ ਦੀ ਸਰਸਰ ਹੋਵੇ,
ਚੁੱਪ ਚੁੱਪਾਤੀ ਬਾਤਾਂ ਪਾਵਣ,
ਕਿਸ ਦਾ ਅਸੀਂ ਹੁੰਗਾਰਾ ਭਰੀਏ?
ਕਿਹੜੇ ਰਾਹੀਂ ਆ ਜਾਂਦੇ ਨੇ,
ਕਿਹੜੇ ਰਾਹੀਂ ਮੁੜ ਕੇ ਜਾਵਣ,
ਡੰਡੀਆਂ ਨਾ ਕੋਈ ਪੈੜਾਂ ਦਿੱਸਨ,
ਕਿਹੜੇ ਰਾਹੀਂ ਪਿੱਛਾ ਕਰੀਏ ?
ਅੱਖਾਂ ਨੂੰ ਝੋਲੇ ਜਿਹੇ ਪੈਂਦੇ,
ਪਰਛਾਵੇਂ ਜਿਹੇ ਲੰਘਦੇ ਜਾਵਣ,
ਯਾਦਾਂ ਵਿੱਚੋਂ ਕਿਰ ਕਿਰ ਜਾਵਣ,
ਕੀ ਉਨ੍ਹਾਂ ਦੀ ਕੰਨੀ ਫੜੀਏ ?
ਦਿਲ ਵਿੱਚ ਤਾਂਘ ਮਿਲਨ ਦੀ ਲੈ ਕੇ,
ਯਾਦਾਂ ਘਰ ਰਾਤਾਂ ਦੇ ਆਵਣ,
ਯਾਦਾਂ ਦੀ ਮਿਲਨੀ ਲਈ ਅੜਿਆ,
ਆ ਸੁਪਨਿਆਂ ਨਾਲ ਗੱਲਾਂ ਕਰੀਏ।

—0—

# ਸਿੱਖ ਰਾਜ ਸਮੇਂ ਪੰਜਾਬ ਅੰਦਰ ਵਿਦਿਅਕ ਅਦਾਰੇ ਘੱਟ ਹੀ ਰਹੇ, ਪਰ ਕਿਉਂ?

*ਸੰਪੂਰਨ ਸਿੰਘ*
*9417924009*

ਜਿਤਨੀ ਘਾਲ ਇਸ ਪ੍ਰਿਥਵੀ ਦੇ ਤਖ਼ਤੇ ਉੱਤੇ ਖਾਲਸਾ ਜੀ ਨੇ ਘਾਲੀ ਹੈ, ਉਤਨੀ ਸ਼ਾਇਦ ਹੀ ਕਿਸੇ ਹੋਰ ਕੌਮ ਨੇ ਇੰਨੇ ਥੋੜੇ ਚਿਰ ਵਿੱਚ ਘਾਲ ਕੇ ਦਿਖਾਈ ਹੋਵੇ। ਪਰ ਜਿੰਨੀ ਬੇ-ਪਰਵਾਹੀ ਇਸਨੇ ਆਪਣੇ ਕਾਰਨਾਮਿਆਂ ਦੇ ਇਤਿਹਾਸ ਲਿਖਣ ਵਿੱਚ ਕੀਤੀ ਹੈ ਉਤਨੀ ਬੇ-ਪਰਵਾਹੀ ਵੀ ਸ਼ਾਇਦ ਹੀ ਕਿਸੇ ਹੋਰ ਕੌਮ ਨੇ ਕੀਤੀ ਹੋਵੇ। ਇਸ ਬਜ਼ੁਰਗ ਪਿੱਛੇ ਵਾਲੀ ਕੌਮ ਦਾ ਰਾਜ ਭਾਗ ਬੜੀ ਹੀ ਛੇਤੀ ਉਡਿਆ ਹੈ, ਉਸਦੇ ਕਈ, ਕਾਰਨਾਂ ਵਿੱਚੋਂ ਇੱਕ ਕਾਰਨ ਇਸ ਦੀ ਇਹ ਬੇ-ਪਰਵਾਹੀ ਹੀ ਹੈ। ਇਸ ਕੌਮ ਵਿੱਚ ਜੋ ਕਮਜ਼ੋਰੀਆਂ ਹੁਣ ਮਲਕੜੇ ਜਿਹੇ ਵੜਦੀਆਂ ਜਾਂਦੀਆਂ ਹਨ ਉਹ ਇਸਦੀ ਜਥੇਬੰਦੀ ਨੂੰ ਅਡੋਲ ਹੀ ਢਿੱਲਿਆਂ ਕਰ ਰਹੀਆਂ ਹਨ, ਇਹਨਾਂ ਪਾਸ ਆਪਣਾ ਇਤਿਹਾਸ ਸਵਿਸਥਾਰ ਤੇ ਵੇਰਵੇ ਵਾਰ ਹੈ ਹੀ ਨਹੀਂ। ਜੇ ਕਦੇ ਇਤਿਹਾਸ ਦੀ ਥੁੜ ਪੂਰੀ ਹੋ ਜਾਵੇ ਤਾਂ ਅਚਰਜ ਨਹੀਂ ਕਿ ਸਾਡੀ ਕੌਮ ਵਿੱਚ ਇੱਕ ਨਵੀਂ ਰੂਹ ਫੂਕੀ ਜਾਵੇ। ਜੋ ਕੁਛ ਜਾਗ੍ਰਤੀ ਕੌਮ ਵਿੱਚ ਆਈ ਵੀ ਹੈ, ਉਸ ਵਿੱਚ ਵਿਸ਼ੇਸ਼ ਹਿੱਸਾ ਉਸ ਯਤਨ ਦਾ ਹੈ ਜਿਸਨੇ ਕੌਮ ਦੇ ਇਤਿਹਾਸਿਕ ਪ੍ਰਸੰਗ ਤੇ ਵਾਕਯਾਤ ਕੌਮ ਦੀ ਨਜ਼ਰ ਅੱਗੇ ਲਿਆਕੇ ਰੱਖੇ ਹਨ। ਇਸਦੇ ਨਾਲ ਸੀਨਾ ਬਸੀਨਾਂ ਜੋ ਕੁਛ ਪਿਛਲੇ ਹਾਲਾਤ ਸਾਡੇ ਘਰਾਂ ਵਿੱਚ ਚਲੇ ਆਏ ਹਨ ਤੇ ਅਰਦਾਸ ਵਿੱਚ ਉਚਾਰੇ ਜਾਣ ਵਾਲੇ ਕੌਮੀ ਸ਼ਹੀਦਾਂ ਦੀਆਂ ਕਰਨੀਆਂ ਦੀ ਯਾਦ ਦਿਲਾਉਂਦੇ ਹਨ ਜੋ ਰੋਜ਼ ਸਾਡੇ ਕੰਨੀਂ ਪੈਂਦੇ ਹਨ। ਸਾਡੇ ਸੰਖੇਪ ਇਤਿਹਾਸ ਦੀ ਯਾਦ ਹੀ ਸਾਡੀ ਇਸ ਵੇਲੇ ਦੀ ਰੁਮਕ ਰਹੀ ਜ਼ਿੰਦਗੀ ਦਾ ਕਾਰਨ ਹੈ। ਸਾਡੇ ਵਿੱਚ ਨਵੀਂ ਜਾਗ੍ਰਤ ਤੇ ਪਿਛਲੇ 150 ਬਰਸ ਵਿੱਚ ਕੁਰਬਾਨੀਆਂ ਦੀ ਦੁਹਰਾਉਣੀ ਸਾਡੇ ਇਤਿਹਾਸ ਦੀ ਮੁੜ ਕਰਾਈ ਗਈ ਯਾਦ ਨੇ ਹੀ ਅਮਲ ਵਿੱਚ ਲਿਆਂਦੀ ਹੈ। ਪਰ ਸ਼ੋਕ ਹੈ ਕਿ ਅਜੇ ਤੱਕ ਕੌਮ ਦਾ ਖਾਸ ਤੇ ਜ਼ੋਰਦਾਰ ਧਿਆਨ ਇਤਿਹਾਸ ਦੀ ਖੋਜ ਤੇ ਇਸਦੇ ਪ੍ਰਚਾਰ ਵੱਲ ਨਹੀਂ ਪਿਆ।

ਇਤਿਹਾਸ ਕੌਮਾਂ ਦੀ ਜਾਨ ਹੁੰਦੀ ਹੈ, ਇਹ ਰੂਹਾਂ ਫੂਕਦਾ ਤੇ ਨਵੇਂ ਜੋਸ਼ ਪੈਦਾ ਕਰਦਾ ਹੈ, ਇਹ ਸਿੱਖਿਆ ਦੇਂਦਾ ਤੇ ਸਿੱਧੇ ਰਸਤੇ ਟੋਰਦਾ ਹੈ, ਪਰ ਜਿਸ ਕੌਮ ਦਾ ਇਤਿਹਾਸ ਕਮਾਲ ਦਾ ਸ਼ਾਨਦਾਰ ਹੋਵੇ ਪਰ ਕੌਮ ਦੀਆਂ ਅੱਖਾਂ ਤੋਂ ਓਹਲੇ ਹੋਵੇ ਉਹ ਆਪਣੇ ਪਿੱਛੇ ਉਪਰ ਮਾਣ ਤੇ ਫ਼ਖਰ ਨਹੀਂ ਕਰ ਸਕਦੀ ਤੇ ਉਸ ਸ਼ਰਾਫ਼ਤ, ਉਹ ਬਜ਼ੁਰਗੀ ਅਤੇ ਉਹ ਉੱਚਤਾ ਆਪਣੇ ਅੰਦਰ ਪ੍ਰਤੀਤ ਨਹੀਂ ਕਰ ਸਕਦੀ, ਜੋ ਆਪਣੇ ਇਤਿਹਾਸ ਦੇ ਪਾਠ ਕਰਨ ਤੋਂ ਪ੍ਰਾਪਤ ਹੋਣੀ ਸੀ ।

ਇਸੀ ਘਾਟ ਨੂੰ ਪੂਰਾ ਕਾਰਣ ਲਈ ਮੈਂ ਆਪਣੇ ਪਿਆਰੇ ਪਾਠਕਾਂ ਲਈ ਸੰਨ 1953 ਵਿਚ ਵਾਪਰੀ ਇਕ ਘਟਨਾ ਨੂੰ ਪੇਸ਼ ਕਰ ਰਿਹਾ ਹਾਂ। ਸਾਨੂੰ ਸਾਡੇ ਇਤਿਹਾਸ ਤੋਂ ਵਾਂਝੂ ਕਿਉਂ ਹੋਣਾ ਪਿਆ ? ਇਸ ਦੇ ਕਾਰਣ ਕੀ ਹੋ ਸਕਦੇ ਹਨ, ਇਸ ਸਭ ਲਈ ਹੇਠ ਲਿਖੀ ਦਾਸਤਾਨ ਆਪਣੇ ਪੜ੍ਹਨ ਵਾਲਿਆਂ ਦੀ ਨਜ਼ਰ ਕਰ ਰਿਹਾ ਹਾਂ।

ਛਤੀਸਗੜ੍ਹ ਦੇ ਜਿਲ੍ਹਾ ਜਗਦਲਪੁਰ ਵਿੱਚ ਆਦਿਵਾਸੀ ਲੋਕਾਂ ਦਾ ਇੱਕ ਪਿੰਡ ਹੈ-"ਪੁਸ਼ਪਾਲ"। ਇਸ ਪਿੰਡ ਵਿਚ ਈਸਾਈਆਂ ਦਾ ਇੱਕ ਗਿਰਜਾ ਹੈ। ਇਸ ਗਿਰਜਾ-ਘਰ ਦੇ ਪਾਦਰੀ ਡਿਸੋਜਾ ਨੂੰ ਕੁਝ ਅਗਿਆਤ ਵਿਅਕਤੀਆਂ ਨੇ ਰਾਤ ਦੇ ਸਨਾਟੇ ਵਿੱਚ, ਉਸ ਦੀ ਰਿਹਾਇਸ਼ਗਾਹ ਤੇ ਜਾ ਕੇ, ਉਸਨੂੰ ਇਨ੍ਹਾ ਕੁਟਿੱਆ ਕੇ ਉਹ ਅਧਮਰਾ ਜਿਹਾ ਹੋ ਗਿਆ ਤੇ ਕੁੱਟਣ ਵਾਲੇ ਆਪ ਖੁਦ ਭਗੋੜੇ ਹੋ ਗਏ। ਇਸ ਘਟਨਾ ਦੇ ਵਿਰੁੱਧ ਉਸ ਪਿੰਡ ਦੇ ਆਦਿਵਾਸੀਆਂ ਨੇ ਆਪਣਾ ਜੋਰਦਾਰ ਰੋਸ ਪ੍ਰਗਟ ਕੀਤਾ, ਪਰ ਇੱਕ ਨਵੇਂ ਢੰਗ ਨਾਲ। ਉਹ ਪੁਸ਼ਪਾਲ ਨੂੰ ਨਾਲ ਲੈ ਕੇ ਪੁਲਿਸ ਥਾਨੇ ਦੇ ਬਾਹਰ ਸ਼ਾਂਤਮਈ ਢੰਗ ਨਾਲ

ਮੌਨ ਵਰਤ ਰੱਖ ਕੇ ਬੈਠ ਗਏ। ਇਸ ਤਰ੍ਹਾਂ ਦਾ ਸਾਂਤਮਈ ਮੁਜਾਂਹਿਰਾ ਆਦਿਵਾਸੀਆਂ ਦੇ ਚਰਿੱਤਰ ਵਿੱਚ ਪਰਸ਼ਾਸ਼ਕਾਂ ਨੇ ਪਹਿਲਾਂ ਕਦੀ ਨਹੀਂ ਸੀ ਵੇਖਿਆ। ਇਹ ਇੱਕ ਨਵੀਂ ਸਿੱਖੀ ਹੋਈ ਆਚਰਣ ਦੀ ਇੱਕ ਵਿਧੀ ਸੀ ਤੇ ਇਸ ਵਿਧੀ ਨੂੰ ਆਦਿਵਾਸੀਆਂ ਨੇ ਪਾਦਰੀ ਡਿਸੋਜਾ ਤੋਂ ਸਿੱਖਿਆ ਸੀ। ਅੱਜ ਜਿਲ੍ਹੇ ਦੀ ਪੁਲਿਸ ਅਤੇ ਇਲਾਕੇ ਦੇ ਹੋਰ ਉੱਚ ਅਧਿਕਾਰੀ, ਆਦਿਵਾਸੀਆਂ ਲਈ ਡੂੰਘੀ ਸ਼ਰਧਾ ਰੱਖਦੇ ਹੋਏ ਨਜ਼ਰ ਆ ਰਹੇ ਸਨ। ਆਦਿਵਾਸੀਆਂ ਦੀ ਲੀਡਰ ਜਿਸ ਦਾ ਨਾਮ "ਲੌਸ਼ੀਨੀ" ਸੀ। ਸਾਰੇ ਹੀ ਅਧਿਕਾਰੀ ਉਸਦੀ ਦੀ ਤਾਰੀਫ ਕਰ ਰਹੇ ਸਨ।

ਨਤੀਜਾ ਇਹ ਹੋਇਆ ਕਿ 12 ਘੰਟਿਆ ਦੇ ਅੰਦਰ ਅੰਦਰ ਹੀ ਮੁਲਜਿਮ ਪਕੜੇ ਗਏ, ਆਦਿਵਾਸੀਆਂ ਨੇ ਪ੍ਰਸ਼ਾਸ਼ਨ ਦਾ ਦਿਲੋਂ ਧੰਨਵਾਦ ਕੀਤਾ। ਪਾਦਰੀ ਨੂੰ ਕੁੱਟਣ ਵਾਲੇ ਲੋਕ ਕੋਈ ਬਾਹਰਲੇ ਨਹੀਂ ਸਨ, ਸਗੋਂ ਪਿੰਡ ਵਿਚਲੇ ਧਨਤੇਸ਼ਵਰੀ ਮੰਦਿਰ ਦੇ ਹੀ ਪੁਜਾਰੀ ਸਨ। ਪਾਦਰੀ ਜੀ ਦੀ ਲੋਕਪ੍ਰਿਯਤਾ ਕਾਰਨ ਆਦਿਵਾਸੀਆਂ ਨੇ ਮੰਦਰ ਜਾਣਾ ਘਟਾ ਦਿੱਤਾ ਸੀ ਤੇ ਉਹ ਰੋਜ ਚਰਚ ਵਿੱਚ ਜਾ ਕੇ, ਪਦਾਰੀ ਤੋਂ ਪਰਵਚਨ ਸੁਣਦੇ ਸੀ। ਨਤੀਜੇ ਵਜੋਂ ਪੁਜਾਰੀਆਂ ਦੀ ਆਮਦਨ ਘੱਟ ਗਈ ਸੀ। ਸੌੜੇ ਦਿਲ ਵਾਲੇ ਪੁਜਾਰੀਆਂ ਨੇ ਸੋਚਿਆ ਕਿ ਗਿਰਜੇ ਦੇ ਪਾਦਰੀ ਨੂੰ ਡਰਾ ਧਮਕਾ ਕੇ ਭਜਾ ਦਿੱਤਾ ਜਾਵੇ। ਪਰ ਉਹ ਕਾਮਯਾਬ ਨਾ ਹੋਏ ਅਤੇ ਆਪ ਹੀ ਪਕੜੇ ਗਏ। ਪਕੜੇ ਹੋਏ ਮੁਜਰਮਾਂ ਨੂੰ ਪੁਲਿਸ ਅਫ਼ਸਰ ਨੇ ਥਾਨੇ ਅੰਦਰ ਲਿਆਂਦਾ ਤੇ ਮੁਜਰਿਮਾਂ ਨੂੰ ਉਥੇ ਬੈਠੇ ਆਦਿਵਾਸੀਆਂ ਨੇ ਵੇਖਿਆ ਵੀ ਪਰ ਆਦਿਵਾਸੀ ਸ਼ਾਂਤ ਰਹੇ। ਥਾਨੇ ਦੇ ਅੰਦਰ ਬੈਠੇ ਵੱਡੇ ਅਫ਼ਸਰਾਂ ਨੇ ਮੈਡਮ ਲੌਸ਼ੀਨੀ ਨੂੰ ਅੰਦਰ ਬੁਲਾਇਆ। ਉਸਨੇ ਕ੍ਰਿਤਗਿਆ ਅੱਖਾਂ ਨਾਲ ਪ੍ਰਸ਼ਾਸ਼ਨ ਦੇ ਅਧਿਕਾਰੀਆਂ ਨੂੰ ਵੇਖਿਆ ਤੇ ਆਪਣੇ ਸਾਥੀਆਂ ਨੂੰ ਸੁਨੇਹਾ ਭੇਜ ਦਿੱਤਾ ਕਿ ਉਹ ਧਰਨਾ ਚੁੱਕ ਦੇਣ ਭਾਵ ਮੁਜਾਹਿਰਾ ਬੰਦ ਕਰ ਦੇਣ। ਮੈਡਮ ਲੌਸ਼ੀਨੀ ਨੇ ਪੁਲਸ ਅਧਿਕਾਰੀਆਂ ਤੋਂ ਇਜ਼ਾਜਤ ਲੈ ਕੇ ਉਨ੍ਹਾਂ ਪਕੜੇ ਗਏ ਪੁਜਾਰੀਆਂ ਤੋਂ ਸਿਰਫ ਇਤਨਾ ਹੀ ਪੁੱਛਿਆ ਕਿ ਉਹ ਪੁਜਾਰੀ ਕਿਤਨੇ ਕੁ ਪੜ੍ਹੇ ਲਿਖੇ ਸਨ। ਜਵਾਬ ਮਿਲਿਆ ਕਿ, "ਸਾਨੂੰ ਸੰਸਕ੍ਰਿਤ ਦੇ ਥੋੜੇ ਜਿਹੇ ਸ਼ਲੋਕ ਆਪਣੇ ਧਰਮ ਸਬੰਧੀ ਮੂੰਹ ਜ਼ੁਬਾਨੀ ਯਾਦ ਹਨ ਅਤੇ ਇਸੇ ਨਾਲ ਹੀ ਅਸੀਂ ਆਪਣਾ ਕਾਰ ਵਿਹਾਰ ਚਲਾ ਰਹੇ ਹਾਂ।" ਇਹ ਸੁਣ ਕੇ ਲੌਸ਼ੀਨੀ ਉਥੋਂ ਵਾਪਸ ਆ ਗਈ।

ਪੁਲਿਸ ਅਫ਼ਸਰ ਮੁਜਰਿਮਾਂ ਦਾ ਜਵਾਬ ਸੁਣ ਕੇ ਆਪਸ ਵਿੱਚ ਗੱਲਾਂ ਬਾਤਾਂ ਕਰਨ ਲੱਗ ਪਏ। "ਸਾਡੇ ਹਿੰਦੂ ਧਰਮ ਬਾਰੇ ਦੂਸਰੇ ਧਰਮਾਂ ਵਾਲੇ ਸਨਮਾਨ ਪੂਰਵਕ ਚਰਚਾ ਕਰਦੇ ਹਨ, ਪਰ ਸਾਡੀ ਸਮਸਿਆ ਇਹ ਹੈ ਕਿ ਸਾਡੇ ਪਾਸ ਪੜ੍ਹੇ ਲਿਖੇ ਵਿਦਵਾਨ ਪੁਜਾਰੀਆਂ ਦੀ ਬਹੁਤ ਘਾਟ ਹੈ। ਇਸ ਵਕਤ ਦੇ ਆਂਕੜਿਆਂ ਅਨੁਸਾਰ ਭਾਰਤ ਵਿੱਚ ਸਾਡੇ ਧਰਮ ਦੀ ਕੁੱਲ ਅਬਾਦੀ ਦਾ ਤਿੰਨ ਪ੍ਰਤੀਸ਼ਤ ਉਹ ਪੁਜਾਰੀ ਕਲਾਸ ਹਨ ਜਿਹੜੇ ਪਾਠ ਪੂਜਾ ਦਾ ਕੰਮ ਕਰ ਰਹੇ ਹਨ ਅਤੇ ਉਹ ਇੰਨੀ ਵੱਡੀ ਗਿਣਤੀ ਦੀਆਂ ਧਾਰਮਕ ਲੋੜਾਂ ਦੀ ਪੂਰਤੀ ਨਹੀਂ ਕਰ ਸਕਦੇ। ਇਸੇ ਲਈ ਇਸ ਕਮੀ ਨੂੰ ਪੂਰਾ ਕਰਨ ਲਈ ਅਜਿਹੇ ਲੋਕ, ਸਹਾਇਕ ਤਾਂ ਬਣ ਜਾਂਦੇ ਹਨ, ਪਰ ਬਦਨਾਮੀ ਕਰਾਉਂਦੇ ਹਨ।" ਇੱਕ ਹੋਰ ਅਫ਼ਸਰ ਨੇ ਗੱਲ ਤੋਰਦਿਆਂ ਕਿਹਾ, "ਈਸਾਈ ਧਰਮ ਵਾਲਿਆਂ ਤੋਂ ਛੁੱਟ ਹੋਰ ਸਾਰੇ ਧਰਮ ਵਾਲਿਆਂ ਪਾਸ ਵਿਦਿਵਤ ਪੁਜਾਰੀਆਂ ਦੀ ਘਾਟ ਹੈ। ਇਸ ਦਾ ਹੱਲ, ਇਹੋ ਹੈ ਕਿ ਵਕਤ ਦੀ ਸਰਕਾਰ ਸਾਰੇ ਧਰਮਾਂ ਦੇ ਵਿਦਵਾਨਾਂ ਨਾਲ ਸਲਾਹ ਕਰਕੇ, ਗੁਰੂਕੁੱਲ ਵਰਗੀ ਭਾਵ ਧਾਰਮਕ ਵਿੱਦਿਆ ਦੇਣ ਵਾਲੇ ਸਕੂਲ ਖੋਲ ਕੇ ਇਸ ਘਾਟ ਨੂੰ ਪੂਰਾ ਕੀਤਾ ਜਾਵੇ। ਵਿਦਵਾਨ ਪੁਜਾਰੀਆਂ ਬਗੈਰ ਕੋਈ ਵੀ ਧਾਰਮਕ ਸੰਸਥਾ ਆਪਣੀ ਕੌਮ ਦੀ ਸਹੀ ਸੇਵਾ ਨਹੀਂ ਕਰ ਸਕਦੀ"

ਇਹ ਕਿੱਸਾ ਸੰਨ 1953 ਦਾ ਹੈ, ਉਦੋਂ ਮੈਂ "ਪੁਸ਼ਪਾਲ" ਪਿੰਡ ਵਿੱਚੋਂ ਦੀ ਵਗਦੇ ਇੱਕ ਬਰਸਾਤੀ ਨਾਲੇ ਉੱਪਰ ਪੁੱਲ ਬਣਾਉਣ ਦੀ ਯੋਜਨਾ ਵਿੱਚ ਓਵਰਸੀਅਰ ਨਿਯੁਕਤ ਹੋਇਆ ਸੀ। ਪਾਦਰੀ ਨਾਲ ਵਾਪਰੇ ਇਸ ਹਾਦਸੇ ਬਾਰੇ ਮੈਂ ਆਪਣੇ ਉਪ ਮੰਡਲ ਇੰਜੀਨੀਅਰ ਬਚਨ ਸਿੰਘ ਨੂੰ ਤਾਰ ਦੁਆਰਾ ਇਸ ਹਾਦਸੇ ਦੀ ਖਬਰ ਦੇ ਦਿੱਤੀ ਸੀ, ਮੇਰੇ ਉਪ ਮੰਡਲ ਇੰਜੀਨੀਅਰ ਦਾ ਪਾਦਰੀ ਨਾਲ ਬਹੁਤ ਪਿਆਰ ਸੀ। ਆਪ ਦੇ ਪਿਤਾ "ਕਿਸ਼ਨ ਸਿੰਘ" ਤੇ ਪਾਦਰੀ ਐਡਵਿਨ ਡਿਸੋਜਾ ਇੱਕ ਦੂਜੇ ਦੇ ਗੂੜ੍ਹੇ ਮਿੱਤਰ ਸਨ। ਵੱਡੇ ਸਾਹਿਬ ਭਾਵ ਕਿਸ਼ਨ ਸਿੰਘ ਸ਼ਿਕਾਰਪੁਰ ਸਿੰਧ ਤੋਂ ਸਨ (ਸ਼ਿਕਾਰਪੁਰ ਹੁਣ ਹਿੰਦੁਸਤਾਨ ਦੇ ਬਟਵਾਰੇ ਤੋਂ ਬਾਅਦ, ਪਾਕਿਸਤਾਨ ਦਾ ਹਿੱਸਾ ਬਣ ਚੁੱਕਿਆ ਹੈ)। ਉਪ ਮੰਡਲ ਅਫ਼ਸਰ ਬਚਨ ਸਿੰਘ ਜੱਦ ਵੀ ਦੌਰੇ ਤੇ ਪੁਸ਼ਪਾਲ ਆਉਂਦੇ ਤਾਂ ਉਹ ਪਾਦਰੀ ਡਿਸੋਜਾ

ਦੀ ਸੰਗਤ ਵਿੱਚ ਵੀ ਕਾਫੀ ਸਮਾਂ ਗੁਜਾਰਦੇ ਸਨ। ਉਨ੍ਹਾਂ ਮੈਨੂੰ ਪਾਦਰੀ ਸਾਹਿਬ ਦੀ ਜੀਵਨੀ ਬਾਰੇ ਦੱਸਿਆ ਸੀ ਕਿ "ਡਿਸੋਜ਼ਾ ਸਾਹਿਬ ਅੰਮ੍ਰਿਤਸਰ ਦੇ ਚਰਚ ਮਿਸ਼ਨ ਸਕੂਲ ਵਿੱਚ 1900 ਈ: ਵਿੱਚ ਨਿਯੁਕਤ ਹੋਏ ਸੀ। ਮੇਰੇ ਪਿਤਾ ਸ. ਕਿਸ਼ਨ ਸਿੰਘ ਨਾਲ ਉਨ੍ਹਾਂ ਦੀ ਪਹਿਲੀ ਮੁਲਾਕਾਤ ਸੁੰਦਰ ਸਿੰਘ ਮਜੀਠੀਆ ਦੇ ਨਿਵਾਸ ਸਥਾਨ ਅੰਮ੍ਰਿਤਸਰ ਸ਼ਹਿਰ ਵਿੱਚ ਹੋਈ ਸੀ। ਮੇਰੇ ਪਿਤਾ ਕ੍ਰਿਸ਼ਨ ਸਿੰਘ, ਸਿੰਧ ਸ਼ਿਕਾਰਪੁਰ ਦੇ ਵੱਡੇ ਧਨਾਢ ਵਪਾਰੀਆਂ ਵਿਚੋਂ ਸਨ। ਉਹ ਨਾਨਕ ਨਾਮ ਲੇਵਾ ਸਨ। ਉਹ ਸਦਾ ਚਿੱਟੇ ਕਪੜੇ ਭਾਵ ਕਮੀਜ-ਪਜਾਮਾ ਅਤੇ ਹਲਕੇ ਪੀਲੇ ਰੰਗ ਦੀ ਪੱਗ ਬੰਨਦੇ ਸਨ। ਚਿਹਰੇ ਉੱਪਰ ਖੂਬਸੂਰਤ ਦਾੜ੍ਹੀ ਨੂੰ ਸਜਾ ਕੇ ਰੱਖਦੇ ਸਨ। ਵਪਾਰ ਸਬੰਧੀ ਜਦੋਂ ਉਹ ਸੰਨ 1900 ਵਿੱਚ ਅੰਮ੍ਰਿਤਸਰ ਆਏ ਤਾਂ ਗੁਰੂ ਨਗਰੀ ਵਿਚਲੇ ਸਿੱਖਾਂ ਨੂੰ ਵੇ ਖ ਕੇ ਬੜੇ ਹੈਰਾਨ ਹੋਏ ਸੀ। ਉਹ ਸੋਚਦੇ ਕਿ ਸਿੰਧ ਵਿੱਚ ਤਾਂ ਕਿਸੇ ਸਿੱਖ ਨੇ ਕ੍ਰਿਪਾਨ ਨਹੀਂ ਸੀ ਧਾਰਨ ਕੀਤੀ ਪਰ ਇਥੇ ਪੰਜਾਬ ਦੇ ਕਰੀਬ ਕਰੀਬ 80% ਸਿੱਖਾਂ ਦੇ ਗਲੇ ਵਿੱਚ ਗਾਤਰੇ ਪਾਏ ਹੋਏ ਸਨ। ਮਿਹਨਤਕਸ਼ ਸਿੱਖਾਂ ਨੂੰ ਦੇਖ ਕੇ ਉਹ ਹੈਰਾਨ ਹੋ ਗਏ। ਪੰਜਾਬ ਦੇ ਲੋਕਾਂ ਦੇ ਘਰਾਂ ਵਿੱਚ ਪੰਜ ਗ੍ਰੰਥੀ ਅਤੇ ਗੁਟਕਿਆਂ ਦੀ ਭਰਮਾਰ ਦੇਖ ਕੇ ਉਨ੍ਹਾਂ ਨੂੰ ਅਚੰਭਾ ਹੁੰਦਾ ਸੀ, ਜੱਦ ਕੇ ਸਿੰਧ ਵਿਚਲੇ ਸਿੱਖਾਂ ਦੇ ਧਰਮਸ਼ਾਲਾਵਾਂ ਵਿੱਚ ਬਾਬੇ ਨਾਨਕ ਦੀ ਮੂਰਤੀ ਬਿਰਾਜਮਾਨ ਸੀ। ਪੰਜਾਬ ਦੇ ਸਿੱਖਾਂ ਦੀਆਂ ਸ਼ਹੀਦੀਆਂ ਦੀਆਂ ਗਾਥਾਵਾਂ ਸੁਣ ਕੇ ਉਹ ਵੀ ਅੰਮ੍ਰਿਤ ਛੱਕਣ ਬਾਰੇ ਸੋਚਣ ਲੱਗੇ। ਅੰਮ੍ਰਿਤਸਰ ਸਾਹਿਬ ਉਹ ਸ. ਸੁੰਦਰ ਸਿੰਘ ਮਜੀਠੀਆ ਨੂੰ ਆਪਣੇ ਵਪਾਰ ਸੰਬੰਧੀ ਮਿਲਣ ਆਏ ਸੀ। ਉਥੇ ਹੀ ਉਹ ਠਹਿਰੇ ਸੀ। ਇਸ ਤੋਂ ਪਹਿਲਾਂ ਸੁੰਦਰ ਸਿੰਘ ਵੀ ਕਈ ਦਫ਼ਾ ਸ਼ਿਕਾਰਪੁਰ ਹੋ ਆਏ ਸਨ। ਇਹ ਦੋਵੇਂ ਦੋਸਤ ਹਮ ਉਮਰ ਵੀ ਸਨ। ਮੇਰੇ ਪਿਤਾ ਦਾ ਜਨਮ ਸੰਨ 1872 ਦਾ ਸੀ। ਦੂਜੇ ਦਿਨ ਹੀ ਕਿਸ਼ਨ ਸਿੰਘ ਤਿਆਰ ਬਰ ਤਿਆਰ ਖਾਲਸਾ ਸੱਜ ਗਏ। ਖੰਡੇ ਦਾ ਅੰਮ੍ਰਿਤ ਪਾਨ ਕਰਕੇ ਉਨ੍ਹਾਂ ਨੂੰ ਆਪਣਾ ਆਪ ਹੱਛਾ-ਹੱਛਾ ਲੱਗਿਆ। ਅੰਮ੍ਰਿਤ ਛੱਕਣ ਵਾਲੇ ਦਿਨ ਉਹ ਬਹੁਤ ਖੁਸ਼ ਸਨ ਤੇ ਰਾਤ ਨੂੰ ਜੱਦ ਉਹ ਸੌਣ ਵਾਸਤੇ ਜਾਣ ਲੱਗੇ ਤਾਂ ਹਿੰਮਤ ਜੁਟਾ ਕੇ ਸੁੰਦਰ ਸਿੰਘ ਮਜੀਠੀਆ ਅੱਗੇ ਬੇਨਤੀ ਕੀਤੀ ਕਿ ਇਸ ਦਫ਼ਾ ਜਦੋਂ ਉਹ ਸ਼ਿਕਾਰਪੁਰ ਆਉਣ ਤਾਂ ਸਿੱਖੀ ਮਾਰਗ ਉੱਪਰ ਉਥੇ ਲੋਕਾਂ ਵਿੱਚ ਸਿੱਖੀ ਮੱਤ, ਸਿੱਖੀ ਆਦਰਸ਼ਾਂ ਬਾਰੇ ਦੱਸਣ। ਮਜੀਠੀਆ ਸਾਹਿਬ ਨੇ ਮੇਰੇ ਪਿਤਾ ਜੀ ਨੂੰ ਕਲਾਵੇ ਵਿੱਚ ਲੈ ਲਿਆ ਸੀ। ਦੋਵੇਂ ਮਿੱਤਰ ਬਹੁਤ ਖੁਸ਼ ਸਨ। ਪਿਤਾ ਖੁਸ਼ ਸਨ ਕਿ ਉਹ ਖਾਲਸਾ ਸੱਜ ਗਏ ਸਨ। ਮਜੀਠੀਆ ਸਾਹਿਬ ਖੁਸ਼ ਸਨ ਕਿ, ਉਹ ਸਿੰਧ ਵਿਚਲੇ ਲੋਕਾਂ ਵਿੱਚ ਜਿਹੜੇ ਗੁਰਬਾਣੀ ਨਾਲ ਬਹੁਤ ਪਿਆਰ ਕਰਦੇ ਹਨ ਉਥੇ ਹੁਣ ਸਿੱਖੀ ਦਾ ਪ੍ਰਚਾਰ ਜ਼ੋਰ ਪਕੜੇਗਾ। ਦੂਜੀ ਸਵੇਰ ਪਿਤਾ ਸਾਹਿਬ ਆਪਣੇ ਸ਼ਹਿਰ ਵੱਲ ਚੱਲ ਨਿਕਲੇ। ਇਧਰ ਮਜੀਠੀਆ ਸਾਹਿਬ ਨੇ ਸ਼ਿਕਾਰਪੁਰ ਜਾਣ ਬਾਰੇ, ਸਲਾਹ ਮਸ਼ਵਰੇ ਲਈ, ਪਾਦਰੀ ਡਿਸੋਜ਼ਾ ਜੀ ਤੋਂ ਸਮਾਂ ਮੰਗਿਆ।

ਨੀਅਤ ਸਮੇਂ ਤੇ ਮਿਸ਼ਨ ਸਕੂਲ ਦੇ ਇੱਕ ਖਾਸ ਕਮਰੇ ਵਿੱਚ ਮਜੀਠੀਆ ਸਾਹਿਬ ਪਾਦਰੀ ਡਿਸੋਜ਼ਾ ਨੂੰ ਮਿਲਣ ਆਏ। ਆਪਣੇ ਦਿਲ ਦੀ ਗੱਲ ਦੱਸ ਕੇ ਸੁੰਦਰ ਸਿੰਘ ਨੇ ਕਿਹਾ ਕਿ ਹੁਣ ਸਿੰਧ ਅੰਦਰ ਵਸਦੇ ਸਾਰੇ ਸਿੱਖ ਅੰਮ੍ਰਿਤਧਾਰੀ ਬਣ ਜਾਣਗੇ। ਪਰ ਪਾਦਰੀ ਸਾਹਿਬ ਸਭ ਕੁਝ ਸੁਣ ਕੇ ਚੁੱਪ ਰਹੇ। ਦੂਰ ਦ੍ਰਿਸ਼ਟਤਾ ਅਤੇ ਗੰਭੀਰਤਾ ਉਨ੍ਹਾਂ ਦੇ ਸੁਭਾਅ ਵਿੱਚ ਸੀ। ਉਹ ਜਾਣਦੇ ਸੀ ਕਿ ਸੁੰਦਰ ਸਿੰਘ ਦੇ ਪਿਤਾ "ਰਾਜਾ ਸੂਰਤ ਸਿੰਘ", ਮਹਾਰਾਜਾ ਰਣਜੀਤ ਸਿੰਘ ਦੀ ਫੌਜ਼ ਵਿੱਚ ਉੱਘੇ ਜਰਨੈਲ ਸਨ। ਸਿੱਖਾਂ ਤੇ ਅੰਗੇ ਜ਼ਾਂ ਦੀ ਦੂਜੀ ਜੰਗ ਵੇਲੇ, ਆਪ ਨੇ ਸਿੱਖ ਫੌਜਾਂ ਦੀ ਅਗਵਾਈ ਕੀਤੀ ਸੀ। ਜੰਗ ਅੰਗ੍ਰੇਜ਼ ਜਿੱਤ ਗਏ ਸਨ ਅਤੇ ਜੇਤੂ ਅੰਗ੍ਰੇ ਜਾਂ ਨੇ ਜਰਨੈਲ ਸੂਰਤ ਸਿੰਘ ਨੂੰ ਬਨਾਰਸ ਵਿੱਚ ਨਜ਼ਰਬੰਦ ਕਰ ਦਿੱਤਾ ਸੀ। ਨਜ਼ਰਬੰਦੀ ਦਾ ਸਮਾਂ ਗੁਜ਼ਰਨ ਤੋਂ ਬਾਅਦ ਰਾਜਾ ਸੂਰਤ ਸਿੰਘ ਨੇ, "ਮਜੀਠਾ", "ਜਿਲ੍ਹਾ ਅੰਮ੍ਰਿਤਸਰ" ਵਿੱਚ ਆਪਣਾ ਨਿਵਾਸ ਬਣਾਇਆ। ਪਾਦਰੀ ਡਿਸੋਜ਼ਾ ਸਿੱਖ ਹਿਸਟਰੀ ਦਾ ਪੂਰਾ ਮੁਤਾਲਿਆ ਕਰਦੇ ਰਹਿੰਦੇ ਸਨ। ਉਹ ਜਾਣਦੇ ਸਨ ਕਿ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਯਤਨਾਂ ਸਦਕਾ ਸੁੰਦਰ ਸਿੰਘ ਜੀ ਨੇ ਸਿੰਧ ਪ੍ਰਾਂਤ ਵਿੱਚ ਸਿੱਖ ਮਿਸ਼ਨਰੀਆਂ ਨੂੰ ਭੇਜਿਆ ਹੈ ਤਾਂ ਜੋ ਉਥੋਂ ਦੇ ਲੋਕਾਂ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ ਜਾ ਸਕੇ। ਉਹ ਆਪਣੇ ਮਿੱਤਰ ਦੀ ਆਪਣੀ ਕੌਮ ਲਈ ਤੜਪਣ ਨੂੰ ਸਮਝਦੇ ਸਨ ਪਰ ਆਪਣੀ ਰਾਏ ਦੇਣ ਤੋਂ ਹਿਚਕਿਚਾ ਰਹੇ ਸਨ।

ਕਾਫ਼ੀ ਦੇਰ ਚੁੱਪ ਰਹਿਣ ਤੋਂ ਬਾਅਦ ਪਾਦਰੀ ਨੇ Waldo Emerson, ਦੀ ਕੱਥਨੀ ਦਾ ਸਹਾਰਾ ਲੈ ਕੇ ਗੱਲਬਾਤ ਸ਼ੁਰੂ ਕਰ ਕੀਤੀ,

A friend is one before whom
I may think aloud.

ਜੇ ਤੁਸੀਂ ਸਿੱਖ ਕੌਮ ਦੀ ਉੱਨਤੀ ਚਾਹੁੰਦੇ ਹੋ ਤਾਂ ਆਪਣੀ ਕੌਮ ਦੇ ਇਤਿਹਾਸ ਨੂੰ ਫਿਰ ਇੱਕ ਵਾਰੀ ਗਹਿਰਾਈ ਨਾਲ ਪੜ੍ਹੋ। ਸਿੱਖ ਧਰਮ 175 ਤੋਂ 180 ਸਾਲ ਪੁਰਾਣਾ ਧਰਮ ਹੈ। ਇਸ ਦਾ ਪਿਛੋਕੜ ਜੰਗਾਂ ਤੇ ਸ਼ਹਾਦਤਾਂ ਵਿੱਚ ਗੁਜ਼ਰਿਆ ਹੈ। ਇਸ ਦਾ ਕੇਂਦਰ ਪੰਜਾਬ ਹੀ ਰਿਹਾ ਹੈ। ਇਹ ਇਥੇ ਹੀ ਵਧਿਆ ਤੇ ਫੁੱਲਿਆ ਹੈ। ਸਿੱਖ ਕੌਮ ਪਾਸ ਰਣਜੀਤ ਰਾਜ ਵੇਲੇ ਰਾਜ ਸੱਤਾ ਆਈ, ਪਰ ਉਸ ਰਾਜ ਸੱਤਾ ਵਕਤ ਉਦੋਂ ਦੀ ਸਰਕਾਰ ਨੇ ਅਜਿਹੀ ਪਾਲਿਸੀ ਨਹੀਂ ਸੀ ਬਣਾਈ ਕਿ ਇਸ ਕੌਮ ਦੇ ਆਪਣੇ ਵਿਦਿਆਲੇ ਹੁੰਦੇ। ਉਹਨਾਂ ਦੇ ਆਪਣੇ ਗੁਰੂਦੁਆਰੇ ਜਿਹੜੇ ਮਨਮਤੀਆਂ ਪਾਸ ਸਨ, ਸਿੱਖਾਂ ਨੂੰ ਵਾਪਸ ਦਿੱਤੇ ਜਾਂਦੇ। ਹੁਣ ਪੰਜਾਬ ਵਿੱਚ ਆਪਣੀ ਹੀ ਲਿਪੀ ਦੇ ਛਾਪੇ ਖਾਨੇ ਬਣਾਉਣ ਲਈ ਤੁਹਾਨੂੰ ਪੇਚੀਦਗੀਆਂ ਦਾ ਸਾਹਮਣੇ ਕਰਨਾ ਪੈ ਰਿਹਾ ਹੈ। ਉਹ ਬੋਲਦੇ ਗਏ, "ਕਾਫ਼ੀ ਲੰਬੇ ਸਮੇਂ ਤੋਂ ਸਿੱਖ ਸ਼ਹੀਦਾਂ ਦੇ ਆਦਰਸ਼ਾਂ ਨੇ ਹੀ ਸਿੱਖ ਕੌਮ ਨੂੰ ਸਾਂਭ ਕੇ ਰੱਖਿਆ ਹੈ। ਅੰਗ੍ਰੇਜ਼ਾਂ ਦੇ ਰਾਜ ਵੇਲੇ ਜੇ ਸਿੱਖ ਕੌਮ ਦੇ ਕਿਸੇ ਬੁੱਧੀਜੀਵੀ ਨੇ ਆਪਣੇ ਸਿੱਖ ਮਜ਼ਬ ਦੀ ਤਰੱਕੀ ਲਈ ਕੋਈ ਉਚੇਚੇ ਉਪਰਾਲੇ ਕੀਤੇ ਹਨ, ਤਾਂ ਉਸ ਨੂੰ ਕੌਮ ਤੋਂ ਬੇਦਖਲ ਕਰ ਦਿੱਤਾ ਗਿਆ ਹੈ। ਉਦੋਂ ਹੀ ਭਾਈ ਦਿੱਤ ਸਿੰਘ ਜੋ ਇੱਕ ਸਿੱਖ ਵਿਦਵਾਨ ਸਨ ਉਨ੍ਹਾਂ 'ਤੇ ਝੂਠਾ ਮੁਕੱਦਮਾ ਚਲਾਇਆ ਗਿਆ। ਪ੍ਰੋ. ਗੁਰਮੁੱਖ ਸਿੰਘ ਅਤੇ ਉਨ੍ਹਾਂ ਦੀ ਸੱਜੀ ਬਾਂਹ ਭਾਈ ਦਿੱਤ ਸਿੰਘ ਜੀ ਦੀਆਂ ਕੋਸ਼ਿਸ਼ਾਂ ਦਾ ਸਦਕਾ ਹੀ ਖਾਲਸਾ ਕਾਲਜ ਅੰਮ੍ਰਿਤਸਰ ਹੋਂਦ ਵਿੱਚ ਆਇਆ ਹੈ, ਜੋ ਹੁਣ, ਮਾਇਕ ਔਕੜਾਂ ਦਾ ਸ਼ਿਕਾਰ ਹੋ ਰਿਹਾ ਹੈ। ਹਾਲ ਦੀ ਘੜੀ ਨਾ ਸਿਰਫ ਸਿੱਖਾਂ ਦੇ ਸਾਰੇ ਪੂਜਨੀਕ ਸਥਾਨ ਅਨੁਮਤੀਆਂ ਦੇ ਕੰਟਰੋਲ ਵਿੱਚ ਹਨ ਬਲਕਿ ਅਕਾਲ ਤਖ਼ਤ ਦੇ ਜੱਥੇਦਾਰ ਖੇਮ ਸਿੰਘ ਬੇਦੀ, ਜੋ, ਖੁਦ ਸਨਾਤਨੀ ਵਿਚਾਰਾਂ ਦੇ ਹਨ ਤੇ ਉਹ ਕਈ ਦਫਾ ਡਿਪਟੀ ਕਮਿਸ਼ਨਰ ਵੱਲੋਂ ਬੁਲਾਈਆਂ ਮਾਂਹਵਾਰੀ ਧਾਰਮਕ ਸਰਬਰਾਹਾਂ ਦੀ ਮੀਟਿੰਗ ਵਿੱਚ, ਡਿਪਟੀ ਕਮਿਸ਼ਨਰ ".S. Stow Esquire' ਅੱਗੇ ਇਹ ਕਹਿ ਚੁੱਕੇ ਹਨ ਕਿ ਸਵਰਨ ਮੰਦਿਰ ਦੀਆਂ ਪਰਕਰਮਾਂ ਵਿੱਚ ਹਿੰਦੂ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਉਪਸਥਿਤੀ ਕਾਰਨ, ਸਿੱਖ ਸੰਗਤਾਂ ਨੂੰ ਕੋਈ ਇਤਰਾਜ ਨਹੀਂ ਹੈ।" ਇੰਨਾਂ ਕੁ ਕਹਿ ਕੇ ਪਾਦਰੀ ਡਿਸੋਜਾ ਚੁੱਪ ਕਰ ਗਏ। ਦੋਹਾਂ ਦੋਸਤਾਂ ਦੀਆਂ ਅੱਖਾਂ ਮਿਲੀਆਂ। ਇੱਕ ਦੋਸਤ ਉਦਾਸ ਦਿਖ ਰਿਹਾ ਸੀ ਤੇ ਦੂਜੇ ਦੀ ਨਜ਼ਰਾਂ ਵਿੱਚ ਸਿਆਣੀ ਤੇ ਸਭਿਅਕ ਤੱਕਣੀ ਦਾ ਝਲਕਾਰਾ ਸੀ। ਦੋਵੇਂ ਖਾਮੋਸ਼ ਰਹੇ। ਪਾਦਰੀ ਨੇ ਕਾਫੀ ਦੇਰ ਚੁੱਪ ਰਹਿ ਕੇ ਫਿਰ ਬੋਲਣਾ ਸ਼ੁਰੂ ਕੀਤਾ ਕਿ, "ਹੁਣ ਸੰਨ 1901 ਚੱਲ ਰਿਹਾ ਹੈ। ਮੈਂ ਸਿੱਖ ਮੱਤ ਦੀ ਪੜ੍ਹਾਈ Ohio University ਵਿੱਚ 1895 ਵਿੱਚ ਕੀਤੀ ਸੀ, ਜਦੋਂ ਮੈਂ Comparative Religious Studies ਦਾ ਮੁਤਾਲਿਆ ਕਰ ਰਿਹਾ ਸੀ। ਮੈਂ ਤੇ ਮੇਰੇ ਨਾਲ ਦੇ ਹੋਰ ਸਹਿਪਾਠੀਆਂ, ਨੇ ਇਸ ਧਰਮ ਦੀ ਉਚਾਈ ਨੂੰ ਮਹਿਸੂਸ ਕੀਤਾ ਹੈ। ਇਹ ਇੱਕ ਅਦਭੁਤ ਧਰਮ ਹੈ। ਪਰ ਸਿੱਖ ਧਰਮ ਤੋਂ ਪਹਿਲਾਂ ਦੇ ਪ੍ਰਚਲਤ ਮਜ਼ਹਬਾਂ ਦੇ ਬੁੱਧੀਮਾਨਾਂ ਨੇ ਆਪਣੇ ਮਜ਼ਹਬ ਨੂੰ ਆਪਣੀ ਰੋਟੀ ਰੋਜੀ ਕਮਾਉਣ ਦਾ ਵਸੀਲਾ ਬਣਾ ਲਿਆ ਹੈ। ਉਹ ਲੋਕਾਂ ਦੀਆਂ ਰੂਹਾਨੀ ਲੋੜਾਂ ਵੱਲ ਘੱਟ, ਅਤੇ ਆਪਣੀਆਂ ਨਿੱਜੀ ਲੋੜਾਂ ਵੱਲ ਧਿਆਨ ਜਿਆਦਾ ਦਿੰਦੇ ਹਨ।

ਸਿੱਖ ਮੱਤ ਦੀ ਫਿਲਾਸਫੀ ਮਨੁੱਖਤਾ ਲਈ ਬਹੁਤ ਹੀ ਅੱਛੀ ਫਿਲਾਸਫੀ ਹੈ। ਪਰ ਪੁਰਾਣੇ ਵਿਚਾਰਾਂ ਦੇ ਗਿਆਨੀ, ਗ੍ਰੰਥੀ, ਪਾਂਡੇ-ਪੰਡਤ ਅਤੇ ਮੌਲਵੀ ਇਸ ਧਰਮ ਨੂੰ ਪਸੰਦ ਨਹੀਂ ਕਰਦੇ, ਉਹ ਲੋਕਾਂ ਨੂੰ ਹੋਰ ਵਹਿਮਾਂ ਭਰਮਾਂ ਵਿੱਚ ਪਾ ਕੇ ਆਪਣਾ ਕਾਰ ਵਿਹਾਰ ਚਲਾਉਣਾ ਚਾਹੁੰਦੇ ਹਨ। ਹੁਣ ਮਸਲਾ ਨਵੇਂ ਮਜ਼ਹਬ ਦੇ ਉੱਚੇ ਆਦਰਸ਼ਾਂ ਦਾ ਨਹੀਂ, ਸਗੋਂ ਮਸਲਾ ਪੁਰਾਣੇ ਮਜ਼ਹਬ ਵਿੱਚ ਆ ਗਈਆਂ ਕਮਜ਼ੋਰੀਆਂ ਦਾ ਹੈ। ਤੁਸੀਂ ਸਿਆਣੇ ਹੋ, ਮੇਰੀਆਂ ਬਾਤਾਂ ਉੱਪਰ ਵਿਚਾਰ ਕਰੋ। ਤੁਸੀਂ ਕੌਮ ਦੀ ਤਰੱਕੀ ਚਾਹੁੰਦੇ ਹੋ, ਮੈਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੈ। ਪੰਜਾਬ ਵਿੱਚ ਤੁਹਾਡਾ ਧਿਆਨ ਉਨ੍ਹਾਂ ਗੱਲਾਂ ਤੇ ਜਿਆਦਾ ਕੇਂਦ੍ਰਿਤ ਹੋਣਾ ਚਾਹੀਦਾ ਹੈ ਜਿਨ੍ਹਾਂ ਨਾਲ ਤੁਸੀਂ ਆਪਣੀ ਕੌਮ ਨੂੰ ਸਿੱਖਿਅਤ ਬਣਾ ਸਕੋ। ਤੁਹਾਨੂੰ ਸਕੂਲਾਂ ਤੇ ਕਾਲਜਾਂ ਦੀ ਲੋੜ ਹੈ। ਅਗਿਆਨਤਾ ਤੇ ਵਹਿਮ ਭਰਮ, ਜਦੋਂ ਤੱਕ ਲੋਕਾਂ ਨੂੰ ਚਿੰਬੜੇ ਰਹਿਣਗੇ ਉਦੋਂ ਤੱਕ ਮਾਨਵੀ ਤਰੱਕੀ ਸੰਭਵ ਨਹੀਂ ਹੈ।"

ਮੈਂ ਹੁਣ ਪਾਠਕਾਂ ਤੋਂ ਇਸ ਪ੍ਰਭਾਵਸ਼ਾਲੀ ਪਾਦਰੀ ਦੇ ਪਿਛੋਕੜ ਬਾਰੇ ਦੱਸਣ ਦੀ ਆਗਿਆ ਮੰਗਦਾ ਹਾਂ ਅਤੇ ਇਹ ਦੱਸਣਾ ਚਾਹੁੰਦਾ ਹਾਂ ਕਿ ਪਾਦਰੀ ਡਿਸੋਜਾ ਕੌਣ ਸਨ ਤੇ ਸਿੱਖ

ਫਿਲਾਸਫੀ ਨੂੰ ਇਨ੍ਹਾਂ ਨੇ ਕਿਵੇਂ ਅਪਣਾਇਆ?

ਐਡਵਿਨ ਡਿਸੋਜ਼ਾ ਦਾ ਜਨਮ 1873 ਈਸਵੀ ਵਿੱਚ Ohio (America) ਵਿੱਚ ਹੋਇਆ ਸੀ। ਆਪ ਦੇ ਪਿਤਾ ਟਜਫੀਰ;ਤ ਣਜਤਰੂੰ ਇੱਕ ਧਨਾਡ ਕਿਸਾਨ ਸਨ। ਉਹ ਪੱਕੇ ਈਸਾਈ ਪਰ ਖੁੱਲੇ ਖਿਆਲਾਂ ਵਾਲੇ ਮਨੁੱਖ ਸਨ। ਅਜੇ ਐਡਵਿਨ ਛੋਟਾ ਹੀ ਸੀ ਕਿ ਉਨ੍ਹਾਂ ਦੀ ਮਾਂ ਗੁਜ਼ਰ ਗਈ। ਪਿਤਾ ਨੇ ਬੱਚੇ ਨੂੰ ਮਾਂ ਅਤੇ ਪਿਤਾ ਦੋਹਾਂ ਦਾ ਪਿਆਰ ਦਿੱਤਾ। Ohio ਵਿੱਚ ਆਉਣ ਤੋਂ ਪਹਿਲਾਂ ਇਸ ਖਾਨਦਾਨ ਦੇ ਵੱਡੇ ਵਡੇਰੇ ਯੂਰਪ ਵਿਚਲੇ ਦੇਸ਼ 'Spain' ਦੇ ਰਹਿਣ ਵਾਲੇ ਸਨ। ਉਥੋਂ ਇਨ੍ਹਾਂ ਨੇ Ohio ਵਿੱਚ ਆ ਕੇ ਇਥੋਂ ਦੇ ਪੁਰਾਣੇ ਵਸਨੀਕ, Red Indians ਨੂੰ ਮਾਰ ਮੁਕਾ ਕੇ ਆਪਣੀ ਨੌ ਆਬਾਦੀ ਬਣਾਈ। ਇਹ ਸਮਾਂ ਇਤਿਹਾਸ ਅਨੁਸਾਰ 1540 ਈਸਵੀ ਦਾ ਹੈ। ਇਸ ਤਰਾਂ ਯੂਰਪੀਅਨ ਦੇਸ਼ਾਂ ਦੇ ਹੋਰ ਲੋਕਾਂ ਨੇ ਜਿਵੇਂ England, France, Poland, Rome, ਆਦਿ ਨੇ ਵੀ ਇਥੋਂ ਦੇ ਆਦਿਵਾਸੀਆਂ ਨੂੰ ਮਾਰ ਕੇ ਆਪਣੀਆਂ ਨਵੀਆਂ ਆਬਾਦੀਆਂ ਬਣਾਈਆਂ।

ਬਾਲਕ ਐਡਵਿਨ ਆਪਣੇ ਪਿਤਾ ਤੋਂ ਪੁਰਾਣੇ ਵਸਨੀਕਾਂ ਨੂੰ ਮਾਰ ਮੁਕਾਣ ਬਾਰੇ ਪੇਚੀਦਾ-ਪੇਚੀਦਾ ਸਵਾਲ ਪੁੱਛਦਾ ਸੀ, ਜਿਸਦਾ ਕੋਈ ਵੀ ਤਸ਼ਲੀਬਖਸ਼ ਜੁਆਬ ਉਸਦੇ ਪਿਤਾ ਕੋਲ ਨਹੀਂ ਸੀ। ਉਹ ਆਪਣੇ ਪਿਤਾ ਨੂੰ ਪੁੱਛਦਾ ਕਿ ਯੂਰਪ ਦੇ ਲੋਕਾਂ ਨੇ ਆਪਣੇ ਆਦਿਵਾਸੀਆਂ ਨੂੰ ਮਾਰਨ ਦੀ ਬਜਾਏ ਸਿੱਖਿਅਤ ਕਿਉਂ ਨਾ ਕੀਤਾ? ਐਡਵਿਨ Red Indians ਬਾਰੇ ਸੋਚ ਕੇ ਜਿਆਦਾਤਰ ਉਦਾਸ ਹੀ ਰਹਿੰਦੇ ਸਨ।

ਆਪਣੇ ਬੇਟੇ ਦੀ ਖੁਸ਼ੀ ਦੀ ਖਾਤਰ, ਅਤੇ ਉਸ ਦੇ ਕਹਿਣ ਤੇ, ਉਨ੍ਹਾਂ ਦੇ ਪਿਤਾ ਨੇ ਉਦੋਂ ਉਪਲੱਬਧ ਇਤਿਹਾਸਕ ਕਿਤਾਬਾਂ ਜਿਨ੍ਹਾਂ ਵਿੱਚ Red Indians ਦਾ ਜ਼ਿਕਰ ਸੀ, ਪੜ੍ਹਣ ਲਈ ਲਿਆ ਦਿੱਤੀਆਂ। ਜਦੋਂ ਐਡਵਿਨ ਡਿਸੋਜ਼ਾ ਕੁਝ ਵੱਡੇ ਹੋਏ ਤਾਂ ਉਸਨੇ Kent State University ਵਿੱਚ ਦਾਖਲਾ ਲੈ ਕੇ ਉਥੇ Comparative Religious Studious, Biology, Philosophy ਅਤੇ Psychology ਵਿੱਚ Graduation ਕਰਨ ਦਾ ਮਨ ਬਣਾਇਆ ਅਤੇ ਆਪਣੇ ਪਿਤਾ ਤੋਂ ਇਸ ਦੀ ਇਜ਼ਾਜਤ ਮੰਗੀ। ਜਿਸਨੂੰ ਇਨ੍ਹਾਂ ਦੇ ਪਿਤਾ ਨੇ ਖੁਸ਼ੀ-ਖੁਸ਼ੀ ਪ੍ਰਵਾਨ ਕਰ ਲਿਆ। ਐਡਵਿਨ ਨੇ ਆਪਣਾ ਪੱਕਾ ਵਿਚਾਰ ਬਣਾਇਆ ਕਿ ਉਹ ਆਪਣੀ ਸਾਰੀ ਉਮਰ ਯੂਨੀਵਰਸਿਟੀ ਦੀ ਪੜ੍ਹਾਈ ਪੂਰੀ ਕਰਨ ਉਪਰੰਤ ਭਾਰਤ ਵਿੱਚ ਵਸਦੇ ਆਦਿਵਾਸੀਆਂ ਦੀ ਸਿਖਲਾਈ ਵਿੱਚ ਗੁਜ਼ਾਰੇਗਾ। ਉਸਨੂੰ ਹੈਰਾਨੀ ਹੁੰਦੀ ਸੀ, ਜਦੋਂ ਉਹ ਕਿਤਾਬਾਂ ਵਿੱਚ ਇਹ ਪੜ੍ਹਦਾ ਸੀ ਕਿ ਉਹ ਆਰੀਆ ਲੋਕ ਜੋ Central Asia ਤੋਂ ਭਾਰਤ ਆਏ ਸੀ ਉਨ੍ਹਾਂ ਨੇ ਭਾਰਤ ਦੇ ਪੁਰਾਣੇ ਲੋਕਾਂ ਨੂੰ ਪਾਲਿਆ ਪੋਸਿਆ ਸੀ, ਨਾ ਕਿ ਮਾਰ ਮੁਕਾਇਆ ਸੀ। ਯੂਨੀਵਰਸਿਟੀ ਵਿਚਲੀ ਪੜ੍ਹਾਈ ਵੇਲੇ ਹੀ, ਉਹ ਬੰਗਾਲ, ਬਿਹਾਰ, ਮਦਰਾਸ, ਨੇਪਾਲ, ਛਤਿਸਗੜ੍ਹ, ਉੜੀਸਾ ਅਤੇ ਅੰਡੇਮਾਨ ਦੇ ਆਦਿਵਾਸੀਆਂ ਬਾਰੇ ਪੂਰੀ ਜਾਣਕਾਰੀ ਲੈ ਰਹੇ ਸਨ। ਆਪਣੀ ਗ੍ਰੈਜੂਏਸ਼ਨ ਤੋਂ ਪਹਿਲਾਂ ਹੀ ਉਨ੍ਹਾਂ ਨੇ ਚਰਚ ਆਫ਼ ਇੰਗਲੈਂਡ ਦੇ ਦਫ਼ਤਰ Corn Hill London City ਨੂੰ ਇੱਕ ਚਿੱਠੀ ਲਿਖੀ ਸੀ, ਜਿਸ ਵਿੱਚ ਐਡਵਿਨ ਨੇ ਆਪਣੇ ਮਨਸੂਬਿਆਂ ਬਾਬਤ ਭਾਰਤ ਵਿੱਚ ਨੌਕਰੀ ਕਰਨ ਦੀ ਖਾਹਿਸ਼ ਜ਼ਾਹਿਰ ਕੀਤੀ ਸੀ। ਉਸਦੀ ਚਿੱਠੀ ਨੂੰ ਪੜ੍ਹ ਕੇ ਚਰਚ ਆਫ਼ ਇੰਗਲੈਂਡ ਦੇ ਅਧਿਕਾਰੀ ਯੂਨੀਵਰਸਿਟੀ ਤੋਂ, ਐਡਵਿਨ ਬਾਰੇ ਜਾਣਕਾਰੀ ਇੱਕਠੀ ਕਰਦੇ ਰਹਿੰਦੇ ਸਨ।

ਈਸਾਈ ਜਗਤ ਵਿੱਚ ਸਾਰੇ ਗਿਰਜ਼ਾ ਘਰ Vetican ਭਾਵ, Pope ਦੀ ਛਤਰ-ਛਾਇਆ ਥੱਲੇ ਕੰਮ ਕਰਦੇ ਹਨ। Vetican ਦਾ ਮੁੱਖ ਦਫ਼ਤਰ Vetican City, Rome ਵਿੱਚ ਹੈ। ਚਰਚ ਆਫ਼ ਇੰਗਲੈਂਡ ਭਾਵੇਂ ਇੱਕ ਵੱਖਰੀ ਸੰਸਥਾ ਹੈ ਪਰ ਚਰਚਾਂ ਨੂੰ ਚਲਾਉਣ ਦੇ ਤਰੀਕੇ ਦੋਹਾਂ ਸੰਸਥਾਵਾਂ ਦੇ ਲੱਗਭੱਗ ਇਕੋ ਜਿਹੇ ਹਨ।

Kent University ਤੋਂ ਇਮਤਿਹਾਨ ਪਾਸ ਕਰਦੇ ਸਾਰ ਹੀ, ਐਡਵਿਨ ਡਿਸੋਜ਼ਾ ਨੂੰ ਚਰਚ ਆਫ਼ ਇੰਗਲੈਂਡ ਤੋਂ ਪਾਦਰੀ ਦੀ ਨੌਕਰੀ ਦੀ ਪੇਸ਼ਕਸ਼ ਆਈ, ਜਿਸ ਰਾਹੀਂ ਉਨ੍ਹਾਂ ਨੂੰ ਚਰਚ ਮਿਸ਼ਨ ਸਕੂਲ, ਅੰਮ੍ਰਿਤਸਰ ਵਿੱਚ ਪਾਦਰੀ ਅਤੇ ਮੁੱਖੀ ਨਿਯੁਕਤ ਕੀਤਾ ਗਿਆ ਸੀ। ਇਸ ਪੇਸ਼ਕਸ਼ ਵਿੱਚ ਹੋਰ ਸ਼ਰਤਾਂ ਤੋਂ ਇਲਾਵਾ ਚਰਚ ਆਫ਼ ਇੰਗਲੈਂਡ ਨੇ ਇਹ ਵੀ ਚਾਹਿਆ ਸੀ, ਕਿ ਐਡਵਿਨ ਡਿਸੋਜ਼ਾ ਉਨ੍ਹਾਂ ਹਾਲਾਤਾਂ ਬਾਰੇ ਵੀ, ਸਲਾਹ ਦੇਣਗੇ ਜਿਨ੍ਹਾਂ ਕਾਰਨ ਸੰਨ 1873 ਈਸਵੀ ਵਿੱਚ ਚਰਚ ਮਿਸ਼ਨ ਸਕੂਲ ਦੇ ਵਿਰੁੱਧ ਮੁਜ਼ਾਹਿਰੇ ਹੋਏ ਸਨ ਅਤੇ ਹਾਲਾਤ ਇਨ੍ਹੇ ਵਿਗੜ ਗਏ ਸਨ ਕਿ ਉਦੋਂ ਦੇ ਪ੍ਰਸ਼ਾਸ਼ਕ ਨੂੰ ਅੰਮ੍ਰਿਤਸਰ ਸ਼ਹਿਰ ਵਿੱਚ ਕਰਫਿਊ ਲਗਵਾਉਣਾ ਪੈ ਗਿਆ ਸੀ। ਐਸਾ ਫਿਰ ਕਦੀ ਨਾ ਹੋਵੇ ਇਸ ਕਰਮ ਦਾ ਖਿਆਲ

ਰੱਖਦੇ ਹੋਏ ਐਡਵਿਨ ਨੂੰ ਆਪਣੀ ਸਲਾਹ ਲੰਡਨ ਆਫਿਸ ਨੂੰ ਭੇਜਣੀ ਸੀ। (ਚਾਰ ਸਿੱਖ ਵਿਦਿਆਰਥੀਆਂ ਦੁਆਰਾ ਆਪਣਾ ਧਰਮ ਪਰਿਵਰਤਨ ਭਾਵ "ਸਿੱਖ" ਤੋਂ "ਈਸਾਈ" ਬਨਣ ਦੀ ਖਾਹਿਸ਼ ਆਪਣੇ ਬੁਜ਼ਰਗਾਂ ਅੱਗੇ ਜ਼ਾਹਿਰ ਕਰਨ ਤੇ ਪੂਰੇ ਸ਼ਹਿਰ ਅੰਮ੍ਰਿਤਸਰ ਵਿੱਚ ਵਾਵੇਲਾ ਮੱਚ ਗਿਆ ਸੀ, ਅਤੇ ਉਦੋਂ ਦੇ ਪ੍ਰਸ਼ਾਸ਼ਕ ਫਾਦਰ ਹੈਨਰੀ ਲੇਕ (Henry Lake) ਦੇ ਵਿਰੁੱਧ ਹਿੰਦੂ, ਸਿੱਖ ਅਤੇ ਮੁਸਲਮਾਨਾਂ ਨੇ ਮਿਲ ਕੇ ਸਕੂਲ ਦੇ ਸਾਹਮਣੇ ਸ਼ੋਰ ਸ਼ਰਾਬਾ ਕੀਤਾ ਸੀ। ਸ਼ਹਿਰ ਵਿੱਚ ਕਰਫਿਊ ਲਗਾਉਣਾ ਪੈ ਗਿਆ ਸੀ। ਇਹ ਕਿੱਸਾ 18 ਅਕਤੂਬਰ 1873 ਈਸਵੀ ਦਾ ਹੈ। ਉਦੋਂ ਲੋਕਾਂ ਦਾ ਖਿਆਲ ਸੀ ਕਿ ਪਾਦਰੀ ਦੇ ਬਹਿਕਾਵੇ ਵਿੱਚ ਆ ਕੇ ਬੱਚਿਆਂ ਨੇ ਈਸਾਈ ਬਨਣ ਦੀ ਖਾਹਿਸ਼ ਜ਼ਾਹਿਰ ਕੀਤੀ ਹੈ।)

ਨੌਕਰੀ ਦੀ ਚਿੱਠੀ ਨੂੰ ਪਾ ਕੇ ਐਡਵਿਨ ਡਿਸੋਜਾ ਬਹੁਤ ਖੁਸ਼ ਸਨ। ਹਾਲ ਦੀ ਘੜੀ ਉਹ ਆਦਿਵਾਸੀਆਂ ਬਸਤੀਆਂ ਵਿੱਚ ਕੰਮ ਕਰਨ ਦੇ ਖਿਆਲ ਨੂੰ ਭੁੱਲ ਚੁੱਕੇ ਸਨ। ਉਨ੍ਹਾਂ ਨੇ ਲੰਡਨ ਦਫ਼ਤਰ ਨੂੰ ਆਪਣੀ ਰਜਾਮੰਦੀ ਲਿਖ ਕੇ ਭੇਜ ਦਿੱਤੀ ਸੀ ਤੇ ਆਪਣੇ ਆਦਰਯੋਗ ਪਿਤਾ ਤੋਂ ਇਜ਼ਾਜਤ ਲੈ ਕੇ ਅੰਮ੍ਰਿਤਸਰ (ਭਾਰਤ) ਲਈ ਰਵਾਨਾ ਹੋ ਗਏ। ਇੰਨ੍ਹਾਂ ਦੀ ਪਹਿਲੀ ਪੋਸਟਿੰਗ ਸੰਨ 1900 ਈਸਵੀ ਵਿੱਚ ਅੰਮ੍ਰਿਤਸਰ ਵਿੱਚ ਹੋਈ। ਚਰਚ ਮਿਸ਼ਨ ਸਕੂਲ ਕਿਉਂਕਿ ਕਿ ਇੱਕ ਅਰਧ ਸਰਕਾਰੀ ਸਕੂਲ ਸੀ, ਇਸ ਲਈ ਐਡਵਿਨ ਡਿਸੋਜਾ ਨੇ ਆਪਣੀ ਹਾਜਰੀ ਉਸ ਵਕਤ ਦੇ ਡਿਪਟੀ ਕਮਿਸ਼ਨਰ A.M. Stow Esquire ਅੰਮ੍ਰਿਤਸਰ ਦੇ ਦਫ਼ਤਰ ਵਿੱਚ ਲਗਾਈ। ਡਿਪਟੀ ਕਮਿਸ਼ਨਰ ਸਾਹਿਬ ਨੇ ਦੂਜੇ ਦਿਨ ਸ਼ਹਿਰ ਦੇ ਪਤਵੰਤੇ ਸੱਜਣਾਂ ਨਾਲ ਪਾਦਰੀ ਸਾਹਿਬ ਦੀ ਮੁਲਾਕਾਤ ਕਰਵਾਈ ਸੀ। ਸ. ਸੁੰਦਰ ਸਿੰਘ ਮਜੀਠੀਆ ਨਾਲ ਆਪ ਦੀ ਜਾਣ-ਪਹਿਚਾਣ ਡਿਪਟੀ ਕਮਿਸ਼ਨਰ ਦੇ ਦਫ਼ਤਰ ਵਿੱਚ ਹੀ ਹੋਈ ਸੀ, ਤੇ ਇਨ੍ਹਾਂ ਦੀਆਂ ਆਪਸੀ ਨਜ਼ਦੀਕੀਆਂ, ਹਮ ਖਿਆਲ ਹੋਣ ਕਰਕੇ ਵੱਧ ਗਈਆਂ ਸਨ ਤੇ ਬਾਅਦ ਵਿੱਚ ਇਹ ਗੂੜ੍ਹੇ ਮਿੱਤਰ ਬਣ ਗਏ ਸੀ।

ਅਸੀਂ ਹੁਣ ਪਾਠਕਾਂ ਨੂੰ ਮੁੜ ਕੇ ਪਾਦਰੀ ਡਿਸੋਜਾ ਦੇ ਉਸ ਕਮਰੇ ਵੱਲ ਲੈ ਜਾਂਦੇ ਹਾਂ ਜਿਥੇ ਉਹ ਆਪਣੇ ਮਿੱਤਰ ਸ. ਸੁੰਦਰ ਸਿੰਘ ਮਜੀਠੀਆ ਨਾਲ ਗੱਲਬਾਤ ਤੇ ਹੋਰ ਸਲਾਹ ਮਸ਼ਵਰਾ ਕਰ ਰਹੇ ਸਨ। ਫਾਦਰ ਡਿਸੋਜਾ ਮਜੀਠੀਆ ਸਾਹਿਬ ਨੂੰ ਦੱਸ ਰਹੇ ਸਨ ਕਿ, "ਮੈਂ 1873 ਈਸਵੀ ਵਿੱਚ ਲਿਖੀ ਪਾਦਰੀ ਲੇਕ ਦੀ ਉਸ ਚਿੱਠੀ ਨੂੰ ਪੜ੍ਹਿਆ ਹੈ ਜਿਹੜੀ ਫਾਦਰ ਲੇਕ ਨੇ ਉਸ ਵਕਤ ਦੇ ਸਨਾਤਨੀ ਖਿਆਲਾਂ ਵਾਲੇ ਸਿੱਖ ਗ੍ਰੰਥੀਆਂ ਪ੍ਰਤੀ, ਚਰਚ ਆਫ਼ ਇੰਗਲੈਂਡ ਨੂੰ ਭੇਜੀ ਸੀ। ਉਨ੍ਹਾਂ ਦੀ ਚਿੱਠੀ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਵੀ ਹਾਂ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਦੀ Education Policy ਤੇ ਚਰਚਾ ਕੀਤੀ ਹੈ। ਉਹ ਲਿਖਦੇ ਹਨ ਕਿ ਰਣਜੀਤ ਸਿੰਘ ਦੇ ਰਾਜ ਵੇਲੇ ਵਿੱਦਿਅਕ ਜਾਗ੍ਰਤੀ ਉੱਪਰ ਕੋਈ ਧਿਆਨ ਨਹੀਂ ਸੀ ਦਿੱਤਾ ਗਿਆ। ਸਿੱਖਾਂ ਦੇ ਰਾਜ ਵੇਲੇ ਭਾਵ 1800 ਈਸਵੀ ਤੋਂ 1849 ਈਸਵੀ ਤੱਕ ਪੰਜਾਬ ਵਿੱਚ ਵਿਦਿਅਕ ਜਾਗ੍ਰਿਤੀ ਉੱਪਰ ਸੋਚਣਾ ਸ਼ੁਰੂ ਹੀ ਨਹੀਂ ਸੀ ਹੋਇਆ। ਅੰਗ੍ਰੇਜੀ ਰਾਜ ਤਾਂ 1849 ਈਸਵੀ ਤੋਂ ਬਾਅਦ ਸ਼ੁਰੂ ਹੋਇਆ ਸੀ। ਇਸ ਤੋਂ ਪਹਿਲਾਂ ਪੰਜਾਬ ਵਿੱਚ ਵਸਦੇ ਸਿੱਖਾਂ ਦੇ ਬੱਚਿਆਂ ਨੂੰ ਆਮ ਤੌਰ ਤੇ ਗੁਰੂਦੁਆਰਿਆਂ ਵਿੱਚ ਹੀ ਪੜ੍ਹਾਇਆ ਜਾਂਦਾ ਸੀ। ਮਾਪੇ ਆਪਣੇ ਬੱਚਿਆਂ ਨੂੰ ਸਵੇਰੇ ਗੁਰੂਦੁਆਰੇ ਦੇ ਗ੍ਰੰਥੀਆਂ ਪਾਸ ਬਿਠਾ ਜਾਂਦੇ ਸਨ, ਜਿਥੇ ਉਨ੍ਹਾਂ ਨੂੰ ਗੁਰੂ ਸਾਹਿਬਾਨਾਂ ਦੀ ਜੀਵਨੀਆਂ ਬਾਰੇ ਗਿਆਨ ਦਿੱਤਾ ਜਾਂਦਾ ਸੀ ਅਤੇ ਪਾਠ ਕਰਨਾ ਵੀ ਸਿਖਾਇਆ ਜਾਂਦਾ ਸੀ। ਪਰ ਇਸ ਤੋਂ ਇਲਾਵਾ ਹੋਰ ਵਿਸ਼ਿਆਂ ਬਾਰੇ ਬੱਚਿਆਂ ਨੂੰ ਕੋਈ ਸਿੱਖਿਆ ਨਹੀਂ ਸੀ ਦਿੱਤੀ ਜਾਂਦੀ। ਇਸੇ ਤਰ੍ਹਾਂ ਹਿੰਦੂ ਤੇ ਮੁਸਲਮਾਨ ਬੱਚੇ ਕਰਦੇ ਸਨ। ਹਿੰਦੂ ਬੱਚਿਆਂ ਨੂੰ ਮੰਦਿਰਾਂ ਵਿੱਚ ਭਾਸ਼ਾ, ਵੇਦਾਂ ਤੇ ਹੋਰ ਧਰਮ ਗ੍ਰੰਥਾਂ ਦੀ ਸਿਖਸ਼ਾ ਦਿੱਤੀ ਜਾਂਦੀ ਸੀ। ਮੁਸਲਮਾਨ ਬੱਚੇ ਮਸਜਿਦਾਂ ਵਿੱਚ ਅਥਵਾ ਮਕਤਬਾ ਵਿੱਚ ਜਾਂਦੇ ਸਨ। ਪੜਾਉਣ ਵਾਲੇ ਅਧਿਆਪਕਾਂ ਨੂੰ ਮਾਪਿਆਂ ਵੱਲੋਂ ਅਨਾਜ ਅਤੇ ਹੋਰ ਵਸਤੂਆਂ ਵੇਤਨ ਵੱਜੋਂ ਦਿੱਤੀਆਂ ਜਾਂਦੀਆਂ ਸਨ। ਉਸ ਵਕਤ ਦੀ ਸਰਕਾਰ ਦੀ ਕੋਈ ਵਿਦਿਅਕ ਨੀਤੀ ਤਾਂ ਹੈ ਹੀ ਨਹੀਂ ਸੀ-ਪਰ ਕਿਉਂ? ਉਹ ਅੱਗੇ ਲਿਖਦੇ ਹਨ ਕਿ "ਅੰਗਰੇਜਾਂ ਦਾ ਰਾਜ ਆਉਣ ਨਾਲ ਪੁਰਾਣੇ ਢੰਗ ਦੀ ਸਿੱਖਿਆ ਨੀਤੀ ਦਾ ਹੌਲੀ-ਹੌਲੀ ਅੰਤ ਹੋਣਾ ਸ਼ੁਰੂ ਹੋ ਗਿਆ। ਹੁਣ ਆਧੁਨਿਕ ਸਕੂਲਾਂ ਦੀ ਸਥਾਪਨਾ ਹੋਣੀ ਸ਼ੁਰੂ ਹੋ ਗਈ ਸੀ। ਸੰਨ 1851 ਈਸਵੀ ਤੱਕ 8 ਸਰਕਾਰੀ ਸਕੂਲ ਖੋਲੇ ਗਏ। 1854 ਦੇ ਅੰਤ ਤੱਕ 8 ਹੋਰ ਸਕੂਲ ਹੋਂਦ ਵਿੱਚ ਆਏ। ਹੌਲੀ ਹੌਲੀ ਇਨ੍ਹਾਂ ਸਕੂਲਾਂ ਦੀ ਗਿਣਤੀ ਵੱਧ ਕੇ 1872 ਈਸਵੀ ਤੱਕ 115 ਹੋ ਗਈ। ਇਹ ਸਾਰੇ ਸਕੂਲ, ਸਰਕਾਰੀ ਸਨ ਅਤੇ ਸਰਕਾਰ ਦੁਆਰਾ ਹੀ ਇਨ੍ਹਾਂ ਦੀਆਂ ਇਮਾਰਤਾਂ ਬਣਾਈਆਂ ਗਈਆਂ ਸਨ।

ਪੜਾਉਣ ਵਾਲੇ ਸਟਾਫ਼ ਨੂੰ ਹੁਣ ਵੇਤਨ ਮਿਲਦਾ ਸੀ। ਬੱਚੇ ਜਿਥੇ ਪੜ੍ਹਦੇ ਸਨ ਉਥੇ ਉਹ ਖੇਲ ਕੁੱਦ ਵਿੱਚ ਵੀ ਹਿੱਸਾ ਲੈਂਦੇ ਸਨ। ਜਦੋਂ ਇਹ ਬੱਚੇ ਸਕੂਲ ਤੋਂ ਵਾਪਸ ਆਉਂਦੇ ਸਨ ਤਾਂ ਇਨ੍ਹਾਂ ਦੀਆਂ ਮਾਵਾਂ ਇਨ੍ਹਾਂ ਦਾ ਇੰਤਜਾਰ ਕਰ ਰਹੀਆਂ ਹੁੰਦੀਆਂ ਸਨ, ਬੱਚਿਆਂ ਨੂੰ ਇਹ ਚੰਗਾ ਲੱਗਦਾ ਸੀ। ਇਸ ਤੋਂ ਇਲਾਵਾ ਮਿਸ਼ਨਰੀ ਸਕੂਲ ਵੀ ਹੋਂਦ ਵਿੱਚ ਆਏ। ਇਨ੍ਹਾਂ ਸਾਰੇ ਸਕੂਲਾਂ ਵਿੱਚ ਧਾਰਮਕ ਵਿਸ਼ਿਆਂ ਦੇ ਨਾਲ ਨਾਲ ਦੂਜੇ ਮੁੱਖ ਵਿਸ਼ੇ ਵੀ ਪੜ੍ਹਾਏ ਜਾਂਦੇ ਸਨ ਜਿਵੇਂ ਅੰਗ੍ਰੇਜ਼ੀ, ਗਣਿਤ, ਰੇਖਾ-ਗਣਿਤ, ਫ਼ਾਰਸੀ ਅਤੇ ਉਰਦੂ ਆਦਿ।

ਫਾਦਰ ਲੇਕ ਦੀ ਇੱਕ ਹੋਰ ਚਿੱਠੀ ਦਾ ਹਵਾਲਾ ਦਿੰਦੇ ਹੋਏ ਪਾਦਰੀ ਡਿਸੋਜਾ ਨੇ ਮਜੀਠੀਆ ਸਾਹਿਬ ਨੂੰ ਦੱਸਿਆ ਕਿ ਫਾਦਰ ਲੇਕ ਨੇ ਲਿਖਿਆ ਹੈ, "ਆਧੁਨਿਕ ਸਕੂਲਾਂ ਦੇ ਕਾਰਨ ਪੂਰੇ ਪੰਜਾਬ ਵਿੱਚ ਬਹੁਤ ਬਦਲਾਅ ਆਇਆ ਹੈ। ਇਹ ਬਦਲਾਅ ਵੇਖ ਕੇ ਬੱਚਿਆਂ ਦੇ ਮਾਪੇ ਬਹੁਤ ਖੁਸ਼ ਹਨ। ਬੱਚੇ ਵੀ ਬਹੁਤ ਖੁਸ਼ ਰਹਿੰਦੇ ਹਨ। ਸਕੂਲ ਤੋਂ ਵਾਪਸ ਆ ਕੇ ਬੱਚੇ ਸਾਰੇ ਦਿਨ ਦੀ ਸਕੂਲ ਵਿਚਲੀ ਦਾਸਤਾਨ ਆਪਣੇ ਘਰਾਂ ਵਿੱਚ ਸੁਣਾਉਂਦੇ ਤੇ ਖੁਸ਼ੀ ਪ੍ਰਾਪਤ ਕਰਦੇ ਹਨ। ਸ਼ਾਮ ਵੇਲੇ ਹਿੰਦੂ ਬੱਚੇ ਆਪਣੇ ਮੰਦਰਾਂ ਵੱਲ ਚਲੇ ਜਾਂਦੇ ਤੇ ਆਰਤੀ ਖਤਮ ਹੋਣ ਤੋਂ ਬਾਅਦ ਮੁੜਦੇ ਹਨ। ਮੁਸਲਮਾਨ ਬੱਚੇ ਮਸਜਿਦਾਂ ਤੇ ਈਦਗਾਹਾਂ ਵੱਲ ਨਿਕਲ ਜਾਂਦੇ ਹਨ ਪਰ ਸਿੱਖ ਬੱਚੇ ਜੱਦ ਆਪਣੇ ਗੁਰੂਦੁਆਰਿਆਂ ਵਿੱਚ ਜਾਂਦੇ ਹਨ ਤਾਂ ਆਪਣੇ ਧਰਮ ਅਸਥਾਨਾਂ ਨੂੰ ਅਨੁਮਤੀਆਂ ਦੇ ਕੰਟਰੋਲ ਵਿੱਚ ਵੇਖਦੇ ਹਨ ਤਾਂ ਉਹ ਬਹੁਤ ਦੁੱਖੀ ਹੁੰਦੇ ਹਨ। ਆਪਣੇ ਗੁਰੂਦੁਆਰਿਆਂ ਵਿੱਚ ਮੂਰਤੀ ਪੂਜਾ ਵੇਖ ਕੇ ਇਨ੍ਹਾਂ ਨੂੰ ਚੁੱਭਨ ਹੁੰਦੀ ਹੈ। ਸਨਾਤਨੀ ਸਿੱਖ ਗ੍ਰੰਥੀਆਂ ਦੀਆਂ ਦੱਸੀਆਂ ਗਥਾਵਾਂ ਅਤੇ ਬੱਚਿਆਂ ਦੇ ਮਾਪਿਆਂ ਵੱਲੋਂ ਸਿੱਖ ਸ਼ਹੀਦਾਂ ਬਾਰੇ ਦੱਸੀਆਂ ਕਥਾਵਾਂ ਜਦੋਂ ਆਪਸ ਵਿੱਚ ਮੇਲ ਨਹੀਂ ਖਾਂਦੀਆਂ ਤਾਂ ਬੱਚਿਆਂ ਨੂੰ ਬਹੁਤ ਸੱਟ ਵੱਜਦੀ ਹੈ ਤੇ ਇਸ ਤਰ੍ਹਾਂ ਨਾਲ ਇਹ ਮਾਸੂਮ ਬੱਚੇ ਮਾਨਸਿਕ ਬੇਆਰਾਮੀ (Unrest) ਦਾ ਸ਼ਿਕਾਰ ਹੋ ਰਹੇ ਹਨ। ਸਿੱਖ ਨੌਜੁਆਨਾਂ ਦੀ ਇਹ ਅਵਸਥਾ ਵਕਤ ਦੀ ਸਰਕਾਰ ਲਈ ਨੁਕਸਾਨਦਾਇਕ ਹੋ ਸਕਦੀ ਹੈ। ਮੈਂ ਫਲਸਫਾ (Phylosopy) ਅਤੇ ਮਨੋਵਿਗਿਆਨ ਨੂੰ ਸਮਝਦਾ ਹਾਂ ਤੇ ਸਰਕਾਰ ਅੱਗੇ ਬੇਨਤੀ ਕਰਦਾ ਹਾਂ ਕਿ ਨੌਜੁਆਨ ਪੀੜ੍ਹੀ ਨੂੰ ਬੇਚੈਨੀ ਤੋਂ ਬਚਾਇਆ ਜਾਵੇ ਜੋ ਇੱਕ ਅੱਛਾ ਸਮਾਜ ਬਨਣ ਵਿੱਚ ਸਹਾਇਕ ਬਣ ਸਕੇ।"

ਸੁੰਦਰ ਸਿੰਘ ਮਜੀਠੀਆ ਸਾਹਿਬ ਪਾਦਰੀ ਦੀ ਗੱਲਾਂ ਨੂੰ ਬੜੇ ਧਿਆਨ ਨਾਲ ਸੁਣ ਰਹੇ ਸਨ। ਉਹ ਦਿਲੋਂ ਦਿਲ, ਡਿਸੋਜਾ ਜੀ ਦੇ ਆਭਾਰੀ ਸਨ ਕਿ ਉਹ ਸਿੱਖ ਕੌਮ ਪ੍ਰਤੀ ਕਿਤਨੀ ਸ਼ਰਧਾ ਰੱਖਦੇ ਸਨ। ਪਰ ਮੀਟਿੰਗ ਖਤਮ ਕਰਨ ਤੋਂ ਪਹਿਲਾਂ ਉਨ੍ਹਾਂ ਇੱਕ ਸਵਾਲ ਹੋਰ ਪੁੱਛਿਆ। ਫਾਦਰ ਡਿਸੋਜਾ ਤੁਹਾਡੀ ਰਾਏ ਮੈਂ ਜਾਨਣਾ ਚਾਹਾਂਗਾ ਕਿ ਮਹਾਰਾਜੇ ਦੇ ਰਾਜ ਵੇਲੇ ਉਨ੍ਹਾਂ ਦੀ ਕੋਈ ਵਿਦਿਅਕ ਪਾਲਸੀ ਕਿਉਂ ਨਹੀਂ ਸੀ? ਫਾਦਰ ਡਿਸੋਜਾ ਦਾ ਉੱਤਰ ਸੀ, "ਮਹਾਰਾਜਾ ਸਾਹਿਬ ਇੱਕ ਉੱਚ ਕੋਟੀ ਦੇ ਚਿੰਤਕ ਅਤੇ Genius ਸਨ। ਇਸ ਤੋਂ ਵੱਧ ਉਨ੍ਹਾਂ ਦੀਆਂ State Policies ਬਾਰੇ ਕਹਿਣਾ ਉੱਚਿਤ ਨਹੀਂ ਹੋਵੇਗਾ। ਪਰ ਇਤਿਹਾਸਕਾਰ ਤੇ ਖੋਜੀ ਆਉਣ ਵਾਲੇ ਕੱਲ ਨੂੰ ਇਸ ਤੁਹਾਡੇ ਵਾਲੇ ਸਵਾਲ ਦਾ ਜਵਾਬ ਜਰੂਰ ਢੂੰਢ ਲੈਣਗੇ।"

ਦੋਵੇਂ ਦੋਸਤ ਖੜੇ ਹੋ ਗਏ ਤੇ ਇੱਕ ਦੂਜੇ ਤੋਂ ਵਿਦਾਇਗੀ ਲਿਤੀ ਤੇ ਸ਼ੁਭ ਇਛਾਵਾਂ ਆਖੀਆਂ।

ਪਾਠਕਾਂ ਨੂੰ ਪਹਿਲਾਂ, ਦੱਸਿਆ ਜਾ ਚੁੱਕਿਆ ਹੈ ਕਿ ਪੁਸ਼ਪਾਲ ਦੇ ਪੁਜਾਰੀਆਂ ਨੇ ਪਾਦਰੀ ਐਡਵਿਨ ਡਿਸੋਜਾ ਨੂੰ ਮਾਰ ਕੁੱਟ ਕੇ ਅਧਮੋਇਆ ਜਿਹਾ ਕਰ ਦਿੱਤਾ ਸੀ। ਥੋੜੀ ਜਿਹੀ ਸਿਹਤ ਠੀਕ ਹੋਣ ਤੋਂ ਬਾਅਦ ਆਪ ਨੇ ਇਥੋਂ ਜਾਣ ਦਾ ਮਨ ਬਣਾ ਲਿਆ। ਇਥੇ ਇਹ ਦੱਸਣਾ ਵੀ ਬਣਦਾ ਹੈ ਕਿ ਐਡਵਿਨ ਡਿਸੋਜਾ ਦੀ 1914 ਈਸਵੀ ਵਿੱਚ ਅੰਮ੍ਰਿਤਸਰ ਤੋਂ ਬਦਲੀ ਹੋ ਗਈ ਸੀ। ਉਹ 12 ਸਾਲ ਬੰਗਾਲ ਦੇ "ਚੌਵੀ ਪਰਗਨਾ" ਵਿਚਲੇ ਆਦਿਵਾਸੀਆਂ ਵਿੱਚ ਰਹੇ। ਉਸ ਤੋਂ ਬਾਅਦ ਉਹ ਬਰਮਾ, ਗਵਾਲੀਅਰ ਅਤੇ ਰਾਜਸਥਾਨ ਦੇ 'ਸੰਥਾਲ' ਆਦਿਵਾਸੀਆਂ ਦੀ ਸੇਵਾ ਕਰਦੇ ਰਹੇ। ਜਨਵਰੀ-ਫਰਵਰੀ 1953 ਈਸਵੀ ਵਿੱਚ ਆਪ 'ਪੁਸ਼ਪਾਲ' ਵਿੱਚ ਬਦਲ ਕੇ ਆਏ ਸਨ। ਇਥੋਂ ਆਪ ਅੰਡੇਮਾਨ-ਨਿਕੋਬਾਰ ਦੇ ਟਾਪੂਆਂ ਵੱਲ ਚਲੇ ਗਏ। ਇਥੇ ਜਾ ਕੇ ਨਿਕੋਬਾਰ ਦੇ ਇੱਕ ਟਾਪੂ ਉੱਪਰ ਉਨ੍ਹਾਂ ਨੇ ਇੱਕ ਗਿਰਜਾ-ਘਰ ਬਣਾਉਣਾ ਸ਼ੁਰੂ ਕੀਤਾ ਪਰ ਉਥੋਂ ਦੇ ਆਦਿਵਾਸੀ ਮੰਦਿਰ ਦੇ ਪੁਜਾਰੀਆਂ ਨੇ ਜ਼ਹਿਰੀਲੇ ਤੀਰਾਂ ਨਾਲ ਛੱਲਨੀ ਕਰ ਦਿੱਤਾ। ਇਸ ਤਰ੍ਹਾਂ 78 ਸਾਲ ਦੀ ਉਮਰ ਵਿੱਚ ਪਾਦਰੀ ਐਡਵਿਨ ਡਿਸੋਜਾ ਇਸ ਸੰਸਾਰ ਨੂੰ ਛੱਡ ਕੇ ਚੱਲ ਬਸੇ।

—0—

# ਮਨੁੱਖ, ਸਿੱਖ ਅਤੇ ਖਾਲਸਾ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਜੇ ਕੋਈ ਰੱਬ ਨੂੰ ਪੁੱਛੇ, 'ਰੱਬ ਜੀ ਤੁਸੀਂ ਸੱਭ ਤੋਂ ਵਧੀਆ ਚੀਜ ਕਿਹੜੀ ਬਣਾਈ ਹੈ?' ਮੇਰੀ ਜ਼ਾਚੇ ਰੱਬ ਦਾ ਜੁਆਬ ਹੋਵੇਗਾ ! ਮਨੁੱਖ !! ਸਾਡੇ ਦੇਖਦਿਆਂ ਦੇਖਦਿਆ ਮਨੁੱਖ ਨੇ ਉਹ ਚੀਜਾਂ ਬਣਾ ਲਈਆ ਜਿਹੜੀਆਂ ਸਾਡੀ ਸੋਚ ਤੋਂ ਵੀ ਪਰੇ ਹਨ । ਸਾਡੇ ਰੋਜ ਮਰਾ ਦੀ ਵਸਤੂ ਮੋਬਾਈਲ ਫੋਨ ਨੂੰ ਹੀ ਲੈ ਲਵੋ ਇਸ ਵਿੱਚ ਮਨੁੱਖ ਨੇ ਪਤਾ ਨਹੀਂ ਕੀ ਕੀ ਜੜ ਦਿੱਤਾ ਹੈ ਜਿਸ ਬਾਰੇ ਸਾਡੇ ਬਹੁਤੇ ਮਨੁੱਖ ਵੀ ਨਹੀਂ ਜਾਣਦੇ । ਏਸੇ ਤਰਾਂ ਸਾਰੇ ਪਾਸੇ ਏਵੇਂ ਹੀ ਹੈਰਾਨ ਕਰਨ ਵਾਲ਼ੀਆਂ ਖੋਜਾਂ ਮਨੁੱਖ ਨੇ ਖੋਜ ਲਈਆਂ ਹਨ । ਸਾਰੀਆਂ ਖੋਜਾ ਮਨੁੱਖ ਨੇ ਏਸ ਧਰਤੀ ਤੇ ਰਹਿਣ ਵਾਲੇ ਜੀਵਾਂ ਦੇ ਅਨੰਦਮਈ ਜੀਵਨ ਲਈ ਹੀ ਖੋਜੀਆਂ ਹਨ । ਮਕਸਦ ਤਾਂ ਏਹੀ ਸੀ ਕਿ ਏਸ ਧਰਤੀ ਤੇ ਰਹਿਣ ਵਾਲ਼ੇ ਸਾਰੇ ਜੀਅ-ਜੰਤ ਆਨੰਦ ਵਿੱਚ ਹੁੰਦੇ । ਅੱਜ ਦਾ ਮਨੁੱਖ ਬੇਸ਼ੱਕ ਸਾਰੀਆਂ ਸੁੱਖ ਸਹੂਲਤਾਂ ਦਾ ਅਨੰਦ ਮਾਣ ਰਿਹਾ ਹੈ ਪਰ ਅੰਦਰੋਂ ਉਹ ਡਰਿਆ ਹੋਇਆ ਹੈ । ਦੁਨੀਆ ਦਾ ਸੱਭ ਤੋਂ ਵੱਡਾ ਤੇ ਵਧੀਆ ਦੇਸ਼ ਅਮਰੀਕਾ ਨੂੰ ਹੈ ਲੈ ਲਵੋ ਉਸ ਨੂੰ ਕੋਰੀਆ ਦੇਸ਼ ਵਾਲ਼ੇ ਉਸ ਨੂੰ ਧਰਤੀ ਤੋਂ ਮਿਟਾਉਣ ਦੀਆਂ ਧਮਕੀਆਂ ਦੇ ਰਹੇ ਹਨ । ਕੋਰੀਆ ਕਹਿੰਦਾ ਹੈ ਕਿ ਉਹ ਅਮਰੀਕਾ ਤੇ ਇਲੈਕਟਰੋਮਗਨੈਟਿਕ ਫੀਲਡ ਨਾਲ਼ ਹਮਲਾ ਕਰਕੇ ਉਸ ਨੂੰ ਤਬਾਹ ਕਰ ਦੇਵੇਗਾ । ਇਸਲਾਮਿਕ ਸਟੇਟ ਆਫ ਇਰਾਕ ਅਤੇ ਸੀਰੀਆ(ਆਈ.ਐਸ.ਆਈ.ਐਸ) ਦੇ ਸੀਆ ਸੁੰਨੀ ਮੁਸਲਮਾਨ ਆਪਸ ਵਿੱਚ ਮਰਨ ਮਾਰਨ ਤੇ ਹੋਏ ਫਿਰਦੇ ਹਨ । ਇਹ ਮਨੁੱਖਾਂ ਨੂੰ ਹਲਾਲ ਕਰ ਕਰ ਕੇ ਸੋਸਲ ਮੀਡੀਆ ਤੇ ਦਿਖਾ ਕੇ ਡਰਾ ਰਹੇ ਹਨ । ਭਾਰਤ ਪਾਕਿਸਤਾਨ ਇੱਕ ਦੂਜੇ ਦੇ ਵੈਰੀ ਬਣੇ ਹੋਏ ਹਨ । ਚੀਨ ਭਾਰਤ ਤੇ ਹਮਲਾ ਕਰਨ ਦੀਆਂ ਧਮਕੀਆਂ ਦੇ ਰਿਹਾ ਹੈ ਆਪਣੇ ਆਪ ਨੂੰ ਸੱਭਿਅੱਕ ਅਖਵਾਉਣ ਵਾਲ਼ੇ ਦੇਸ਼ ਫਰਾਂਸ ਇੰਗਲੈਂਡ ਵਿੱਚ ਮਨੁੱਖੀ ਬੰਬਾਂ ਨਾਲ਼ ਹਮਲੇ ਹੋ ਚੁੱਕੇ ਹਨ । ਦੁਨੀਆਂ ਦੇ ਚੰਗੇ ਪੜ੍ਹੇ ਲਿਖੇ ਮਨੁੱਖਾਂ ਨੇ ਰਲ਼ ਕੇ ਅਮਰੀਕਾ ਨੂੰ ਤਬਾਹ ਕਰਨ ਲਈ ਆਤਮਘਾਤੀ ਹਮਲਾ ਕੀਤਾ ਸੀ । ਉਹਨਾਂ ਦਾ ਨਿਸ਼ਾਨਾ ਤਾਂ ਸੀ ਅਮਰੀਕਾ ਤੇ ਦੁਨੀਆਂ ਨੂੰ ਡਰਾਉਣ ਲਈ ਬਣਾਏ ਬੰਬਾਂ ਨੂੰ ਅਮਰੀਕਾ ਵਿੱਚ ਹੀ ਚਲਾ ਕੇ ਅਮਰੀਕਾ ਨੂੰ ਹੀ ਤਬਾਹ ਕਰਨਾ । ਉਹਨਾਂ ਨੇ ਓਸਾਮਾ ਬਿੰਨ ਲਾਦੇਨ ਦੇ ਅਧੀਨ ਇੱਕ ਸੰਗਠਨ ਬਣਾਇਆ । ੨ ਵਧੀਆ ਪੜ੍ਹੇ ਲਿਖੇ ਮਨੁੱਖਾਂ ਨੂੰ ਮਨੁੱਖੀ ਬੰਬ ਬਣਨ ਲਈ ਤਿਆਰ ਕਰ ਲਿਆ । ਉਹਨਾਂ ਨੂੰ ਉੱਚ ਕੋਟੀ ਦੀ ਟਰੇਨਿੰਗ ਦਿੱਤੀ ਗਈ ਕਿ ਕਿਵੇਂ ਅਮਰੀਕਾ ਨੂੰ ਤਬਾਹ ਕਰਨਾ ਹੈ । ਉਹ ਸਾਰੇ ਅਮਰੀਕਾ ਗਏ । ਉਹਨਾਂ ਅਮਰੀਕਾ ਦੇ ਹੀ ਚਾਰ ਪੰਜ ਮੁਸਾਫਰ ਜਹਾਜਾਂ ਨੂੰ ਅਗਵਾਹ ਕੀਤਾ ਨਿਸਾਨੇ ਸੇਧ ਲਏ । ਦੋ ਜਹਾਜ਼ ਉਹਨਾਂ ਅਮਰੀਕਾ ਦੇ ਵਪਾਰ ਦੀ ਰੀੜ ਦੀ ਹੱਡੀ ਸਮਝੇ ਜਾਂਦੇ ਟਵਿੰਨ ਟਾਵਰਾਂ ਵਿੱਚ ਮਾਰ ਕੇ ਟਵਿੰਨ ਟਾਵਰਾਂ ਨੂੰ ਹੀ ਢਾਹ ਦਿੱਤਾ । ਇੱਕ ਜਹਾਜ਼ ਉਹਨਾਂ ਅਮਰੀਕਾ ਦੀ ਸੈਨਿਕ ਸ਼ਕਤੀ ਪੈਂਟਾਗਨ ਵਿੱਚ ਮਾਰਿਆ । ਇੱਕ ਅਮਰੀਕਾ ਦੇ ਰਾਸਟਰਪਤੀ ਭਵਨ ਵੱਲ ਨੂੰ ਲੈ ਗਏ । ਏਸ ਹਮਲੇ ਨਾਲ਼ ਹਜ਼ਾਰਾਂ ਮਨੁੱਖੀ ਜਾਨਾ ਗਈਆਂ । ਅਰਬਾਂ ਖਰਬਾਂ ਡਾਲਰਾਂ ਦਾ ਨੁਕਸਾਨ ਹੋਇਆ । ਇੱਕ ਵੇਰ ਤਾਂ ਅਮਰੀਕਾ ਵਿੱਚ ਤਬਾਹੀ ਤਬਾਹੀ ਮੱਚ ਗਈ । ਉਹਨਾਂ ਦਾ ਤਰਕ ਹੈ ਕਿ ਅਮਰੀਕਾ ਨੇ ਮਨੁੱਖਾਂ ਵਿੱਚੋਂ ਮਨੁੱਖਤਾ ਕੱਢ ਕੇ ਮਨੁੱਖਾਂ ਨੂੰ ਮਸ਼ੀਨਾ ਬਣਾ ਕੇ ਮਨੁੱਖਾਂ ਦਾ ਵਪਾਰੀਕਰਨ ਕਰ ਦਿੱਤਾ । ਮਨੁੱਖ ਆਪਣੇ ਬਚਾਉ ਲਈ ਕਦੇ ਚੰਦ ਵੱਲ ਨੂੰ ਕਦੇ ਮੰਗਲ਼ ਵੱਲ ਨੂੰ ਕਦੇ ਕਿਸੇ ਹੋਰ ਗ੍ਰਹਿ ਤੇ ਕਬਜਾ ਕਰਨ ਨੂੰ ਭੱਜਿਆ ਫਿਰਦਾ ਹੈ । ਇਸ ਬ੍ਰਹਮੰਡ ਦਾ ਸੱਭ ਤੋਂ ਸੁੰਦਰ ਖੰਡ ਧਰਤੀ

ਨੂੰ ਬਚਾਉਣਾ ਭੁਲਿਆ ਹੋਇਆ ਹੈ । ਕਹਿੰਦੇ ਜਦੋਂ ਨੀਲ ਆਰਮਸਟ੍ਰਾਗ ਹੋਣੀ ਚੰਦ ਤੋਂ ਉੱਤਰ ਕੇ ਧਰਤੀ ਤੇ ਆਏ ਤਾਂ ਅਖਬਾਰਾਂ ਵਾਲ਼ਿਆਂ ਨੇ ਪੁੱਛਿਆ । ਜਦੋਂ ਤੁਸੀਂ ਚੰਦ ਤੋਂ ਆਲ਼ਾ ਦੁਆਲ਼ਾ ਦੇਖਿਆ ਤਾਂ ਸੱਭ ਤੋਂ ਵਧੀਆ ਚੀਜ ਤੁਹਾਨੂੰ ਕਿਹੜੀ ਲੱਗੀ । ਉਹਨਾਂ ਦਾ ਅੰਗਰੇਜੀ ਵਿੱਚ ਹਉਕੇ ਨਾਲ਼ ਜੁਆਬ ਸੀ, ' OurHbeautifulHearth !! 'ਯਾਨੀ ਸਾਡੀ ਸੁੰਦਰ ਧਰਤੀ ! ਫਿਰ ਸੁਆਲ ਪੁੱਛਣ ਵਾਲ਼ੇ ਨੇ ਪਲਟ ਕੇ ਪੁੱਛਿਆ , "ਕਦੇ ਧਰਤੀ ਤੇ ਰਹਿ ਕੇ ਵੀ ਸੋਚਿਆ ਕਿ ਰੱਬ ਨੇ ਸਾਨੂੰ ਸੋਹਣੀ ਧਰਤੀ ਦਿੱਤੀ ਹੈ ਇਹਦੀ ਅਸੀਂ ਸੰਭਾਲ਼ ਕਰਨੀ ਹੈ !" ਉਹਨਾਂ ਨੂੰ ਕੋਈ ਜੁਆਬ ਨਹੀਂ ਆਇਆ । ਅਮਰੀਕਾ ਵਰਗੇ ਧਰਤੀ ਦੇ ਸੱਭ ਤੋਂ ਮਹਾਨ ਦੇਸ਼ ਦੀ ਗੱਲ ਤੋਂ ਬਾਅਦ ਏਸ਼ੀਆ ਦੇ ਛੋਟੇ ਅਤੇ ਗਰੀਬ ਦੇਸ਼ ਬਰਮਾਂ ਜਾਂ ਮਿਆਮਾਰ ਦੀ ਗੱਲ ਕਰੀਏ । ੧੯੩੭ ਤੱਕ ਇਹ ਦੇਸ਼ ਭਾਰਤ ਦਾ ਹਿੱਸਾ ਸੀ । ਅੰਗਰੇਜਾਂ ਨੇ ਇਹਨਾਂ ਨੂੰ ਅਜਾਦ ਕਰ ਦਿੱਤਾ ਸੀ । ਅੱਜ ਕੱਲ ਏਸ ਦੇਸ਼ ਦੀ ਅਬਾਦੀ ਕਰੋੜ ਹੈ । ਏਸ ਵਿੱਚ ੪.੩% ਰੋਹਿੰਗੇ ਮੁਸਲਮਾਨ ਰਹਿੰਦੇ ਹਨ । ੬.੨% ਇਸਾਈ ਅਤੇ ੧% ਹਿੰਦੂ ਹਨ । ਬਾਕੀ ਬੋਧੀ ਬਹੁਮੱਤ ਵਿੱਚ ਹਨ । ਏਸ ਦੇਸ਼ ਦੇ ਬਹੁਮੱਤ ਬੋਧੀਆ ਨੇ ਰੋਹਿੰਗੇ ਮੁਸਲਮਾਨਾਂ ਤੋਂ ਨਾਗਰਿਕਤਾ ਦਾ ਹੱਕ ਖੋਹ ਲਿਆ । ਉਹਨਾਂ ਨੂੰ ਹੁਕਮ ਦੇ ਦਿੱਤਾ ਕਿ ਜਾਂ ਤਾਂ ਉਹ ਬੋਧੀ ਬਣ ਜਾਣ ਜਾਂ ਦੇਸ਼ ਛੱਡ ਜਾਣ ਜਾਂ ਫਿਰ ਮਰਨ ਲਈ ਤਿਆਰ ਹੋ ਜਾਣ । ਰੋਹਿੰਗੇ ਮੁਸਲਮਾਨ ਬਰਮਾਂ ਦੇ ਮੂਲ ਨਿਵਾਸੀ ਹਨ । ਅੱਜ ਕੱਲ ਰੋਹਿੰਗੇ ਮੁਸਲਮਾਨਾਂ ਦੀ ਬੜੀ ਬੇਰਿਹਮੀ ਨਾਲ਼ ਕੱਟ ਵੱਢ ਹੋ ਰਹੀ ਹੈ । ਇਹ ਕਤਲੇਆਮ ਸੋਸਲ ਮੀਡੀਆ ਤੇ ਦਿਖਾਇਆ ਜਾ ਰਿਹਾ ਹੈ । ਰੋਹਿੰਗੇ ਮੁਸਲਮਾਨਾਂ ਦੇ ਬੱਚਿਆਂ ਨੂੰ ਅੱਗ ਵਿੱਚ ਭੁੰਨਿਆ ਜਾ ਰਿਹਾ ਹੈ । ਨੌਜੁਆਨਾਂ ਦਾ ਮਾਸ ਉਤਾਰਿਆ ਜਾ ਰਿਹਾ ਹੈ । ਹੋ ਸਕਦਾ ਹੈ ਬੋਧੀ ਉਹਨਾਂ ਦਾ ਮਾਸ ਖਾਂਦੇ ਵੀ ਹੋਣ । ਉਹਨਾਂ ਤੇ ਏਸ ਤਰਾਂ ਅਣਮਨੁੱਖੀ ਹਮਲੇ ਕਰਕੇ ਸਾਰੀ ਮਨੁੱਖਤਾ ਨੂੰ ਸ਼ਰਮਸਾਰ ਕੀਤਾ ਜਾ ਰਿਹਾ ਹੈ । ਰੋਹਿੰਗੇ ਵਿਚਾਰੇ ਲੁਕ ਛਿੱਪ ਕੇ ਆਲ਼ੇ ਦੁਆਲ਼ੇ ਦੇ ਦੇਸ਼ਾਂ ਵਿੱਚ ਭੱਜ ਰਹੇ ਹਨ । ਉਹ ਵਿਚਾਰੇ ਭੁੱਖੇ ਪਿਆਸੇ ਗੁਆਂਢੀ ਮੁਲਕਾਂ ਵਿੱਚ ਖੁੱਲੇ ਅਸਮਾਨ ਸੜਕਾਂ ਤੇ ਰੁਲਣ ਲਈ ਮਜਬੂਰ ਹਨ । ਸਦੀਆਂ ਦੇ ਗੁਲਾਮ ਭੁੱਖੇ ਨੰਗੇ ਕੀੜੀ ਰੂਪੀ ਭਾਰਤ ਨੂੰ ਵੀ ਖੰਭ ਲੱਗ ਆਏ ਹਨ । ਅੱਜ ਕੱਲ ਇਹਨਾਂ ਵੀ ਆਪਣਾ ਨਿਸ਼ਾਨਾ ਮਿੱਥ ਲਿਆ ਹੈ ਕਿ ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣਾ ਹੈ । ਹਿੰਦੂ ਦਾ ਸਿਧਾਂਤ ਹੈ 'ਮੰਨੂ ਵਾਦ' । ਮਨੁੱਖਾਂ ਨੂੰ ਉੱਚਿਆਂ ਨੀਵਿਆਂ ਵਿੱਚ ਵੰਡ ਕੇ ਰਾਜ ਕਰਨਾ । ਮੰਨੂੰ ਨੇ ਮਨੁੱਖਾਂ ਦੀ ਵੰਡ ਇਉਂ ਕੀਤੀ ਹੈ । ਮੰਨੂੰ ਕਹਿੰਦਾ ਹੈ ਬ੍ਰਹਮਾ ( ਭਗਵਾਨ) ਦੇ ਮੂੰਹ ਤੋਂ ਬ੍ਰਾਹਮਣ ਪੈਦਾ ਹੋਇਆ ਹੈ । ਛਾਤੀ ਅਤੇ ਬਾਹਵਾਂ ਤੋਂ ਖੱਤਰੀ । ਅਤੇ ਪੇਟ ਲੱਤਾਂ ਤੋਂ ਵੈਸ਼ ਪੈਦਾ ਹੋਇਆ ਹੈ । ਅੰਤ ਵਿੱਚ ਸ਼ੂਦਰ ਪੈਰਾਂ ਤੋਂ ਪੈਦਾ ਹੋਇਆ ਹੈ । ਬ੍ਰਾਹਮਣ ਮੂੰਹ ਤੋਂ ਪੈਦਾ ਹੋਇਆ ਹੋਣ ਕਰਕੇ ਸੱਭ ਤੋਂ ਉੱਪਰ ਹੈ । ਉਹ ਦੇਸ਼ ਦਾ ਮਾਲਕ ਹੈ । ਦੇਸ਼ ਦਾ ਰਾਜਾ ਵੀ ਬ੍ਰਾਹਮਣ ਤੋਂ ਪੁੱਛੇ ਬਗੈਰ ਕੋਈ ਕੰਮ ਨਹੀਂ ਕਰੇਗਾ । ਸ਼ੂਦਰ ਬ੍ਰਹਮਾਂ ਦੇ ਪੈਰਾ ਤੋਂ ਪੈਦਾ ਹੋਇਆ ਹੋਣ ਕਰਕੇ ਸੱਭ ਤੋਂ ਹੇਠਾ ਹੈ । ਬ੍ਰਾਹਮਣ ਦੀ ਰਾਖੀ ਵਾਸਤੇ ਖੱਤਰੀ ਹੈ । ਬ੍ਰਾਹਮਣ ਲਈ ਧੰਨ ਪੈਦਾ ਕਰਨ ਵਾਲ਼ਾ ਵੈਸ਼ ਹੈ । ਸਾਰਿਆਂ ਦੀ ਸੇਵਾ ਕਰਨ ਵਾਲ਼ਾ ਸ਼ੂਦਰ ਹੈ । ਮੰਨੂ ਵਾਦ ਦਾ ਮਤਲਬ ਹੈ ਪੂੰਜੀ+ਪਾਖੰਡ । ਪਾਖੰਡ ਫੈਲਾਉ ਤੇ ਧੰਨ ਇਕੱਠਾ ਕਰੋ । ਵੱਡੀ ਮੱਛੀ ਛੋਟੀਆਂ ਨੂੰ ਖਾਣ ਵਾਲ਼ਾ ਸਿਧਾਤ ਹੈ । ਧੰਨ ਅਤੇ ਵਿੱਦਿਆ ਸ਼ੂਦਰ ਕੋਲ਼ ਜਾਣ ਨਹੀਂ ਦੇਣਾ । ਏਸੇ ਸਿਧਾਂਤ ਅਨੁਸਾਰ ਹੀ ਅੱਜ ਕੱਲ ਰਾਜ ਚੱਲ ਰਿਹਾ ਹੈ ਬ੍ਰਾਹਮਣ ਬਾਣੀਆ ਮੰਨੂ ਵਾਦੀਆਂ ਦੀ ਅਬਾਦੀ ਦੇਸ਼ ਵਿੱਚ ੧੩% ਹੈ ਪਰ ਇਹ ਦੇਸ਼ ਦੇ ੯ % ਰਾਜ ਕਰਨ ਵਾਲ਼ੇ ਹਨ । ਇੱਕ ਉੱਘੇ ਸ਼ਾਇਰ ਮੁਹੰਮਦ ਇਕਬਾਲ ਨੇ ਏਸੇ ਕਰਕੇ ਕਿਹਾ ਹੈ ਕਿ ਹਿੰਦੋਸਤਾਨ ਸ਼ੂਦਰਾਂ ਲਈ ਨਰਕ ਹੈ । ਬ੍ਰਾਹਮਣ ਖੁਆਬ ਵਿੱਚ ਸੀ ਜਾਂ ਕਹਿ ਲਵੋ ਬ੍ਰਾਹਮਣਵਾਦੀ ਨੂੰ ਵਹਿਮ ਹੋ ਗਿਆ ਕਿ ਉਹ ਦੁਨੀਆਂ ਦੀ ਸੱਭ ਤੋਂ ਉੱਤਮ ਨਸਲ ਹੈ । ਇਹਨਾਂ ਨੂੰ ਏਸ ਭਰਮ ਵਿੱਚੋਂ ਕੱਢਣ ਲਈ ਏਸ ਦੇਸ਼ ਵਿੱਚ ਗੁਰੂ ਨਾਨਕ ਦਾ ਪ੍ਰਕਾਸ਼ ਹੋਇਆ । ਸੁੱਤੇ ਪਏ ਹਿੰਦ ਵਾਸੀਆਂ ਨੂੰ ਇੱਕ ਓਂਕਾਰ ਦੀ ਵਾਂਗ ਨਾਲ਼ ਜਗਾਇਆ । ਪਹਿਲੀ ਗੱਲ ਇਹ ਸਮਝਾਈ ਕਿ ਸਾਰੇ ਮਨੁੱਖ ਇੱਕ ਵਾਹਿਗੁਰੂ ਦੇ ਬੱਚੇ ਹਨ । ਵਾਹਿਗੁਰੂ ਅੱਲਾ ਰੱਬ ਗਾਡ ਆਦਿ ਸਾਰਿਆਂ ਦਾ ਪਿਤਾ ਹੈ । ਅਸੀਂ ਸਾਰੇ ਭੈਣ ਭਾਈ ਹਾਂ । ਇਸ ਗੱਲ ਨੂੰ ਸਮਝਾਉਣ ਲਈ ਗੁਰਬਾਣੀ ਰਚੀ । ਇਹ ਗੁਰਬਾਣੀ ਗੁਰੂ

ਗ੍ਰੰਥ ਸਾਹਿਬ ਜੀ ਵਿੱਚ ਸਾਂਭੀ ਪਈ ਹੈ । ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਰਾਗ ਦਾ ਪਹਿਲਾ ਸ਼ਬਦ ਹੀ ਜੇ ਮਨੁੱਖ ਸਮਝ ਲਵੇ ਤਾਂ ਸੰਸਾਰ ਵਿੱਚ ਸੁੱਖ ਸ਼ਾਂਤੀ ਆ ਸਕਦੀ ਹੈ । ਗੁਰੂ ਨਾਨਕ ਸਾਹਿਬ ਜੀ ਦੇ ਏਕੇ ਅਤੇ ਊੜੇ ਨਾਲ਼ ਜੁੜਨ ਅਤੇ ਸਮਝਣ ਲਈ ਮਨੁੱਖ ਅੱਗੇ ਮੁੱਖ ਚਾਰ ਰੁਕਾਵਟਾਂ ਆਉਂਦੀਆਂ ਹਨ । ਸੱਭ ਤੋਂ ਪਹਿਲਾਂ ਮਨੁੱਖ ਆਪਣੇ ਰਹਿਣ ਦਾ ਟਿਕਾਣਾ ਬਣਾਉਂਦਾ ਹੈ ਪਰ ਉਹ ਟਿਕਾਣਾ ਬਣਾਉਂਦਾ ਬਣਾਉਂਦਾ ਏਨਾ ਉਲਝ ਜਾਂਦਾ ਹੈ ਕਿ ਉਹ ਰੱਬ ਨੂੰ ਹੀ ਭੁੱਲ ਜਾਂਦਾ ਹੈ । ਵਧੀਆ ਵਧੀਆ ਕੋਠੀਆਂ ਵਿੱਚ ਸੋਨੇ ਹੀਰੇ ਮੋਤੀ ਆਦਿ ਜੜਦਾ ਰਹਿੰਦਾ ਹੈ । ਸੋਨੇ ਦੇ ਪਲੰਘ ਆਦਿ ਤੋਂ ਬਾਅਦ ਸੁੰਦਰ ਇਸ਼ਤਰੀ ਪੁਰਸ਼ਾਂ ਦੇ ਭੋਗ ਵਿੱਚ ਸਰਸੇ ਵਾਲ਼ੇ ਦੀ ਤਰਾਂ ਉਲਝ ਜਾਂਦਾ ਹੈ । ਅਤੇ ਆਪਣੇ ਆਪ ਨੂੰ ਹੀ ਰੱਬ ਸਮਝ ਕੇ ਅਸਲੀ ਰੱਬ ਨੂੰ ਹੀ ਭੁੱਲ ਜਾਂਦਾ ਹੈ । ਜਦੋਂ ਮਨੁੱਖ ਏਸ ਤਰਾਂ ਦੇ ਕੁਕਰਮਾਂ ਤੋਂ ਅੱਕ ਥੱਕ ਜਾਂਦਾ ਹੈ ਤਾਂ ਲੋਕਾਂ ਨੂੰ ਹੈਰਾਨ ਕਰਨ ਲਈ ਰਿੱਧੀਆਂ ਸਿੱਧੀਆਂ ਦਾ ਸਹਾਰਾ ਲੈਂਦਾ ਹੈ । ਰਿੱਧੀਆਂ ਸਿੱਧੀਆਂ ਦੇ ਪਾਖੰਡ ਨਾਲ਼ ਲੋਕਾਂ ਦੀ ਭੀੜ ਇਕੱਠੀ ਹੁੰਦੀ ਹੈ । ਏਸ ਭੀੜ ਨੂੰ ਹੀ ਇੱਕ ਡਰਾਵਾ ਬਣਾਉਂਦਾ ਹੈ । ਅੱਜ ਕੱਲ ਭੀੜ ਵੋਟਾਂ ਹਨ । ਵੋਟਾਂ ਨਾਲ਼ ਰਾਜ ਮਿਲ਼ਦਾ ਹੈ । ਅਖੀਰ ਮਨੁੱਖ ਅੰਦਰ ਆਪ ਰਾਜ ਲੈਣ ਦੀ ਲਾਲਸਾ ਪੈਦਾ ਹੋ ਜਾਂਦੀ ਹੈ । ਸਰਸੇ ਵਾਲ਼ੇ ਦੇ ਫਸਣ ਦਾ ਅਸਲ਼ੀ ਕਾਰਨ ਇਹੀ ਸੀ ਸਰਸੇ ਵਾਲ਼ੇ ਦਾ ਡੇਰੇ ਅਧੀਨ ਵੋਟਾਂ ਬਟੋਰਨ ਲਈ ਸਰਸੇ ਵਾਲ਼ੇ ਨੂੰ ਮਿਲਣਾ ਜਰੂਰੀ ਸੀ । ਇੱਕ ਪਾਸੇ ਵਿਸ਼ਾਲ ਭਾਰਤ ਦੇਸ਼ ਦੀ ਭਾਰੀ ਬਹੁਮੱਤ ਵਾਲ਼ੀ ਸਰਕਾਰ ਦੇ ਨੇਤਾ ਮੋਦੀ ਅਤੇ ਸ਼ਾਹ । ਦੂਜੇ ਪਾਸੇ ਪਾਖੰਡੀ ਸਾਧ । ਇਸ ਤੋਂ ਵੱਡੀ ਰਿੱਧੀ ਸਿੱਧੀ ਹੋਰ ਕੀ ਹੋ ਸਕਦੀ ਹੈ ? ਜਦੋਂ ਮੋਦੀ ਅਤੇ ਸਾਹ ਨੂੰ ਵੀ ਪਾਖੰਡੀ ਸਾਧ ਤੋਂ ਸਮਾਂ ਲੈ ਕੇ ਮਿਲਣ ਦੀ ਆਗਿਆ ਹੋਵੇ । ਬੱਸ ਏਸੇ ਗੱਲ ਤੋਂ ਪਾਖੰਡੀ ਸਾਧ ਨੂੰ ਕੁਚਲ ਦਿੱਤਾ ਗਿਆ । ਏਸੇ ਲਈ ਹੀ ਗੁਰੂ ਨਾਨਕ ਸਾਹਿਬ ਜੀ ਨੇ ਮਨੁੱਖਾਂ ਨੂੰ ਚੇਤਾਵਨੀ ਦਿੱਤੀ ਹੈ ਕਿ ਭਾਈ ਰਿੱਧੀਆਂ ਸਿੱਧੀਆਂ ਦੇ ਲਾਲਚ ਵਿੱਚ ਆਪਣੇ ਰੱਬ ਨੂੰ ਨਹੀਂ ਭੁੱਲਣਾ ਆਪਣੇ ਅਸਲੀ ਪਿਤਾ ਨੂੰ ਨਹੀਂ ਭੁੱਲਣਾ । ਏਥੇ ਤਾਂ ਪਾਖੰਡੀ ਸਾਧ ਨੇ ਲੋਕਾਂ ਨੂੰ ਅਸਲੀ ਪਿਤਾ ਤੋਂ ਭੁਲਾ ਕੇ ਆਪਣੇ ਆਪ ਨੂੰ ਹੀ ਪਿਤਾ ਜੀ ਸਦਵਾਉਣ ਦੀ ਗੁਸਤਾਖੀ ਕੀਤੀ ਸੀ । ਏਸੇ ਕਰਕੇ ਹੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਹਿਲੇ ਸ਼ਬਦ ਵਿੱਚ ਚੇਤਾਵਣੀ ਦਿੱਤੀ ਹੈ :-

ਇੱਕ ਓਅੰਕਾਰ ਸਤਿਗੁਰ ਪ੍ਰਸਾਦਿ ॥
ਰਾਗੁ ਸਿਰੀ ਰਾਗੁ ਮਹਲਾ ਪਹਿਲਾ ਘਰੁ ਪਹਿਲਾ
ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ 1

ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ
ਅਵਰੁ ਨਾਹੀ ਥਾਉ ॥ 1 ॥ ਰਹਾਉ ॥

ਭਾਵ :- ਰਹਾਉ ਦੀਆਂ ਪੰਗਤੀਆਂ ਹਨ " ਹਰਿ ਬਿਨੁ ਜੀਉ ਜਲਿ ਬਲਿ ਜਾਉ ॥ ਮੈ ਆਪਣਾ ਗੁਰੁ- - - - -

ਰੱਬ , ਵਾਹਿਗੁਰੂ, ਅੱਲ੍ਹਾ, ਗਾਡ ਨੂੰ ਨਾ ਮੰਨਣ ਵਾਲਾ ਮਨੁੱਖ ਆਪਣੇ ਆਪ ਨੂੰ ਸਭ ਤੋਂ ਉਪਰ ਸਮਝਣ ਲੱਗ ਪੈਂਦਾ ਹੈ । ਉਹ ਹੰਕਾਰੀ ਹੋ ਜਾਂਦਾ ਹੈ । ਹੰਕਾਰੀ ਮਨੁੱਖ ਹੰਕਾਰ ਵਿੱਚ ਹੀ ਸੜਦਾ ਭੁੱਜਦਾ ਰਹਿੰਦਾ ਹੈ । ਰੱਬ ਸ਼ੱਤਸੰਗਤ ਵਿੱਚ ਵਸਦਾ ਹੈ । ਹੰਕਾਰੀ ਮਨੁੱਖ ਸਤਸੰਗਤ ਵਿੱਚ ਬੈਠ ਕੇ ਰਾਜੀ ਨਹੀਂ ਹੁੰਦਾ । ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਸਮਝਣ ਮੰਨਣ ਅਤੇ ਉਸ ਅਨੁਸਾਰ ਚਲਣ ਵਾਲੇ ਮਨੁੱਖਾਂ ਦੇ ਇਕੱਠ ਨੂੰ ਸਤਸੰਗਤ ਕਿਹਾ ਜਾਂਦਾ ਹੈਂ । ਵਿੱਚ ਸੰਗਤ ਹਰਿ ਪ੍ਰਭ ਵਸੈ ਜੀਉ । ਸਤਸੰਗਤ ਹੀ ਗੁਰੂ ਹੈ । ਇਸੇ ਲਈ ਗੁਰੂ ਨਾਨਕ ਸਾਹਿਬ ਜੀ ਫੁਰਮਾਂਉਦੇ ਹਨ ਕਿ ਇਹ ਗੱਲ ਮੇਰੇ ਗੁਰੂ ਜੀ ਨੇ ਪੱਕੀ ਕਰਵਾਈ ਹੈ ਕਿ ਵਾਹਿਗੁਰੂ ਤੋਂ ਬਗੈਰ ਸਾਡਾ ਕੋਈ ਟਿਕਾਣਾ ਨਹੀਂ ।

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥

ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਅਵੈ ਨਾਉ ॥

ਭਾਵ:- ਅਸੀ ਵਧੀਆ ਵਧੀਆ ਕੋਠੀਆਂ ਬਣਾਉਦੇ

ਹਾਂ । ਬੇਸ਼ਕ ਬਜਰੀ ਦੀ ਥਾਂ ਮੋਤੀ ਪਾਏ । ਹੀਰੇ ਲਾਲ ਰਤਨ ਜੜ ਦਿੱਤੇ । ਫਰਸ਼ਾਂ ਤੇ ਲਾਲ ਜੜਨ ਤੋਂ ਬਾਅਦ ਪਲੰਗ ਆਦਿ ਤੇ ਭੀ ਲਾਲ ਜੜ ਦਿੱਤੇ । ਮੂੰਹ ਤੇ ਮਣੀ ਵਰਗੀਆਂ ਡਲ੍ਹਕਾ ਮਾਰਦੀ ਸੁੰਦਰ ਇਸਤਰੀ ਦੀ ਪ੍ਰਾਪਤੀ ਭੀ ਹੋ ਗਈ । ਜੇ ਰੰਗ ਰਲੀਆਂ ਵਿੱਚ ਮਸਤ ਹੋਕੇ ਰੱਬ ਚੇਤੇ ਨਹੀਂ ਤਾਂ ਅਮੋਲਕ ਮਨੁੱਖਾ ਜਨਮ ਭੰਗ ਦੇ ਭਾਣੇ ਗੁਆ ਦਿੱਤਾ ਹੈ

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥
ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥
ਹੁਕਮ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ (14)

ਜੇ ਸਿੱਧ ਬਾਬਾ ਭੀ ਹੋ ਜਾਵੇਂ ਰਿੱਧੀਆਂ ਸਿੱਧੀਆਂ ਦਾ ਮਾਲਕ ਭੀ ਹੋ ਜਾਵੇਂ । ਆਪਣੇ ਆਪ ਨੂੰ ਲੋਕਾਂ ਤੋ ਛੁਪਾ ਭੀ ਲਵੇਂ ਅਤੇ ਫਿਰ ਉਹਨਾਂ ਅੱਗੇ ਬੇਸ਼ਕ ਪਰਗਟ ਭੀ ਹੋ ਜਾਵੇਂ ਲੋਕ ਤੁਹਾਤੋਂ ਡਰਨ ਭੀ ਲਗ ਪੈਣ । ਤਾਂ ਯਾਦ ਰੱਖ ਜੇ ਇਹਨਾਂ ਰਿੱਧੀਆਂ ਸਿੱਧੀਆ ਦੇ ਚੱਕਰ ਵਿੱਚ ਰੱਬ ਦਾ ਨਾਮ ਭੁੱਲ ਜਾਵੇਂ ਤਾ ਸਮਝ ਤੈ ਅਮੋਲਕ ਮਨੁੱਖਾ ਜਨਮ ਐਵੇਂ ਗੁਆ ਲਿਆ ।

ਬੇਸ਼ਕ ਰਾਜਾ ਭੀ ਬਣ ਗਿਆ । ਫੌਜਾਂ ਦਾ ਮਾਲਕ ਭੀ ਹੋ ਗਿਆ ਤਖਤ ਰੂਪੀ ਕੁਰਸੀ ਦੀ ਪ੍ਰਾਪਤੀ ਭੀ ਹੋ ਗਈ । ਹੁਕਮ ਭੀ ਚਲਣ ਲਗਾ ਇਥੋਂ ਤੱਕ ਕਿ ਹਵਾ ਭੀ ਤੇਰੇ ਹੁਕਮ ਅਨੁਸਾਰ ਚਲਣ ਲੱਗ ਪਈ । ਇਸ ਹਾਲਤ ਵਿੱਚ ਭੀ ਜੇ ਤੂੰ ਰੱਬ ਨੂੰ ਭੁਲਾ ਦਿੱਤਾ ਜਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਰਾਜ ਨਹੀਂ ਕਰ ਰਿਹਾ ਤਾਂ ਸਮਝੋ ਰਾਜਾ ਭੀ ਲੁੱਟਿਆ ਗਿਆ। ਗੁਰੂ ਜੀ ਨੇ ਮਨੁੱਖ ਨੂੰ ਇਹਨਾ ਹਾਲਤਾਂ ਤੋ ਸਾਵਧਾਨ ਰਹਿਣ ਦੀ ਚੇਤਾਵਨੀ ਦਿੱਤੀ ਹੈ ਕਿ ਕਿਸੇ ਭੀ ਹਾਲਤ ਵਿੱਚ ਰੱਬ ਨੂੰ ਜਾਂ ਵਾਹਿਗੁਰੂ ਜੀ ਨੂੰ ਨਹੀ ਭੁਲਣਾ

ਇਸ ਤਰਾਂ ਗੁਰੂ ਨਾਨਕ ਸਾਹਿਬ ਜੀ ਦੀ ਸਿੱਖਿਆ ਅਨੁਸਾਰ ਚਲਣ ਮੰਨਣ ਵਾਲੇ ਮਨੁੱਖਾਂ ਤੋਂ ਸਿੱਖ ਬਣ ਗਏ।

ਸਿੱਖੀ ਸਿੱਖਿਆ ਗੁਰ ਵੀਚਾਰ ॥

ਇਹ ਸਿਖਿਆ ਨੂੰ ਗੁਰੂ ਗ੍ਰੰਥ ਸਹਿਬ ਜੀ ਵਿੱਚ ਸੰਭਾਲ ਲਿਆ ਗਿਆ । ਇਹ ਸਿੱਖਿਆ ਜਾਂ ਗੁਰਮਤਿ ਦੀ ਪੜ੍ਹਾਈ 230 ਸਾਲ ਚੱਲੀ । ਲੋਕਾਈ ਨੂੰ ਇੱਕ ਰੱਬ ਨਾਲ ਜੋੜਨਾ । ਉਹਨਾਂ ਨੂੰ ਇੱਕੋ ਜਿਹੀ ਸਿਖਿਆ ਦੁਆਉਣੀ । ਇੱਕੋ ਜਿਹਾ ਨਿਆਂ ਦੁਆਉਣਾ । ਜਾਤ ਪਾਤ ਨੂੰ ਖਤਮ ਕਰਕੇ ਬਰਾਬਰਤਾ ਲਿਆਉਣੀ । ਇਹ ਸਿਧਾਂਤ ਮੰਨੂਵਾਦੀ ਸਿਧਾਂਤਾਂ ਤੋਂ ਬਿਲਕੁਲ ਉਲਟ ਹਨ । ਇਹ ਮੰਨੂਵਾਦੀਆ ਦੇ ਸਿਧਾਂਤਾਂ ਤੇ ਸਿੱਧੀ ਸੱਟ ਹੈ । ਇਸੇ ਕਰਕੇ ਮੰਨੂਵਾਦੀ ਨਾਨਕਵਾਦ ਦੇ ਉਲ੍ਹਟ ਹੋ ਗਏ । ਸਮੇ ਦੇ ਮੁਗਲ ਰਾਜਿਆਂ ਦੇ ਕੰਨ ਭਰਨੇ ਸੁਰੂ ਕਰ ਦਿੱਤੇ । ਗੁਰੂ ਨਾਨਕ ਸਾਹਿਬ ਜੀ ਨੂੰ ਜੇਲ ਬੰਦ ਕਰਵਾ ਦਿੱਤਾ । ਪੰਜਵੇਂ ਨਾਨਕ ਨੂੰ ਤਸੀਹੇ ਦਿਲਵਾ ਕੇ ਸ਼ਹੀਦ ਕਰਵਾਇਆ । ਛੇਵੇਂ ਨਾਨਕ ਨੂੰ ਗੁਆਲੀਅਰ ਦੀ ਜੇਲ੍ਹ ਵਿੱਚ ਬੰਦ ਕਰਵਾਇਆ ਗਿਆ

ਨੌਵੇਂ ਨਾਨਕ ਨੂੰ ਭੀ ਸ਼ਹੀਦ ਕਰਵਾਇਆ ਗਿਆ । ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਦੀ ਰਾਖੀ ਲਈ ਅਤੇ ਅਮਲੀ ਜਾਮਾਂ ਪਹਿਨਾਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪਰਗਟ ਕੀਤਾ ।

ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੇ ਸਿਧਾਂਤ ਮਾਨਵ ਵਾਦੀ ਹਨ । ਸਰਬੱਤ ਦੀ ਭਲਾਈ ਲਈ ਹਨ । ਮੰਨੂਵਾਦੀ ਗੁਰੂ ਨਾਨਕ ਸਾਹਿਬ ਜੀ ਤੋਂ ਲੈਕੇ ਅੱਜ ਤੱਕ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਰੋਧੀ ਰਹੇ ਹਨ । ਇਹਨਾਂ ਸਿਧਾਂਤਾਂ ਦੀ ਰਾਖੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰਬੰਸ ਵਾਰ ਦਿੱਤਾ ਸੀ । ਮੰਨੂਵਾਦੀਆਂ ਨੇ ਦਲਿਤਾਂ ਤੇ ਰਾਜ ਕਰਨਾ ਹੈ ਅਤੇ ਨਾਨਕਵਾਦੀਆਂ ਨੇ ਦਲਿਤਾਂ ਦਾ ਸੁਧਾਰ ਕਰਨਾ ਹੈ । ਹਰ ਕਿਸਮ ਦੇ ਜ਼ੁਲਮ ਖਿਲਾਫ ਲੜਨਾ ਖਾਲਸੇ ਦਾ ਧਰਮ ਹੈ । ਕਰਮ ਹੈ । ਅੱਜ ਕਲ ਦੀ ਉਦਾਹਰਣ ਸਾਰੀ ਦੁਨੀਆ ਦੇ ਸਾਹਮਣੇ ਹੈ । ਮਿਆਂਮਾਰ ਦੇ ਰੋਹਿੰਗੇ ਮੁਸਲਮਾਨਾ ਤੇ ਅਤਿਆਚਾਰ ਸਾਰੀ ਦੁਨੀਆ ਦੇ ਸਾਹਮਣੇ ਹੈ । ਦੁਨੀਆਂ ਦੇ 54 ਦੇਸਾਂ ਤੇ ਰਾਜ ਮੁਸਲਮਾਨਾ ਦਾ ਹੈ। ਕੋਈ ਭੀ ਮਸਲਮਾਨਾ ਦਾ ਦੇਸ ਮਿਆਂਮਾਰ ਦਾ ਪੀੜਤ ਮੁਸਲਮਾਨਾ ਦੀ ਬਾਂਹ ਫੜਨ ਲਈ ਨਹੀ ਬਹੁੜਿਆ । ਖ਼ਾਲਸਿਆਂ ਦਾ ਕੋਈ ਆਪਣਾ ਦੇਸ ਨਾ ਹੋਣ ਤੇ ਭੀ

ਖ਼ਾਲਸਾ ਏਡ ਵਾਲੇ ਰੋਹਿੰਗੇ ਮੁਸਲਮਾਨਾ ਦੀ ਮਦਦ ਲਈ ਸਭ ਤੋਂ ਅੱਗੇ ਆਏ ਹਨ । ਏਸੇ ਕਰਕੇ ਅੱਜ ਖ਼ਲਸਾ ਦੁਨੀਆਂ ਵਿੱਚ ਪਿਆਰਾ ਹੋ ਗਿਆ ਹੈ । ਖ਼ਾਲਸੇ ਦਾ ਨਿਸ਼ਾਨਾ ਭੀ ਏਹੀ ਹੈ ਕਿ ਖਾਲਸਾ ਆਪਣੇ ਵਿੱਚ ਐਨੇ ਗੁਣ ਭਰ ਲਵੇ ਕਿ ਦੁਨੀਆ ਭਰ ਦੇ ਮਨੁੱਖਤਾ ਲੋਕ ਖ਼ਾਲਸੇ ਨੂੰ ਪਿਆਰ ਕਰਨ ਲੱਗ ਪੈਣ । ਰਾਜ ਕਰਨ ਲਈ ਆਪ ਕਹਿਣ । ਰਾਜ ਨੂੰ ਥਾਲ਼ੀ ਵਿੱਚ ਪਰੋਸ ਕੇ ਭੀ ਦੇਣ ਤੇ ਖਾਲਸਾ ਉਹਨਾਂ ਨੂੰ ਇਹ ਗੁਰ ਹੁਕਮ ਦੱਸਣ :-

ਰਾਜ ਨ ਚਾਹਊ ਮੁਕਤਿ ਨਾ ਚਾਹਊ
ਮਨ ਪ੍ਰੀਤ ਚਰਨ ਕਮਲਾ ਰੇ ॥

ਪਰੋਫੈਸਰ ਪੂਰਨ ਸਿੰਘ ਜੀ ਨੇ ਖ਼ਾਲਸੇ ਦੀ ਇਉਂ ਵਿਆਖਿਆ ਕੀਤੀ ਹੈ " ਨਿਸਚੇ ਹੀ ਖ਼ਾਲਸਾ ਇੱਕ ਮਹਾਨ ਬਿਰਿਸ਼ ਹੈ ਜਿਸਦੀਆਂ ਜੜ੍ਹਾਂ ਪਤਾਲ਼ ਤੱਕ ਜਾਂਦੀਆਂ ਹਨ । ਅਤੇ ਟਹਿਣੀਆਂ ਅੰਬਰ ਛੂੰਹਦੀਆਂ ਹਨ । ਜਿਵੇਂ ਰੁੱਖ ਹੇਠ ਰੁੱਖ ਠੀਕ ਤਰੀਕੇ ਨਾਲ ਫਲ ਫੁਲ ਨਹੀਂ ਸਕਦਾ ਏਸੇ ਤਰਾਂ ਸਿੱਖ ਭੀ ਕਿਸੇ ਅਧੀਨ ਫਲ ਫੁਲ ਨਹੀਂ ਸਕਦਾ । ਖ਼ਾਲਸੇ ਦੀ ਅਰਦਾਸ ਦੱਬੇ ਕੁਚਲਿਆਂ ਦੀ ਅਰਦਾਸ ਨਹੀਂ ਹੈ । ਇਹਦੀ ਤਾਂ ਜੇਤੂਆਂ ਵਾਲੀ ਅਰਦਾਸ ਹੁੰਦੀ ਹੈ ।

ਗੁਰੂ ਨਾਨਕ ਸਾਹਿਬ ਜੀ ਨੇ ਖਾਲਸੇ ਨੂੰ ਪਰੇਮ ਕਰਨਾ ਨਹੀਂ ਸਿਖਾਇਆ ਬਲਕਿ ਏਨਾ ਸੋਹਣਾ ਬਣਨਾ ਸਿਖਾਇਆ ਹੈ ਤਾਂਕੇ ਦੁਨੀਆ ਭਰ ਦੇ ਲੋਕ ਖ਼ਾਲਸੇ ਨੂੰ ਪਿਆਰ ਕਰਨ ਲਈ ਮਜਬੂਰ ਹੋ ਜਾਣ । ਪ੍ਰੈਚਾਰ ਕੀਤਾ ਜਾਂਦਾ ਹੈ ਕਿ ਰਾਜ ਕੋਈ ਥਾਲੀ ਵਿੱਚ ਪਰੋਸ ਕੇ ਨਹੀ ਦੇਂਦਾ । ਰਾਜ ਹਥਿਆਰਾਂ ਨਾਲ ਲਿਆ ਜਾਂਦਾ ਹੈ । ਅਸਲ ਗੱਲ ਇਹ ਹੈ ਕਿ ਜੇ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਖ ਬਣ ਜਾਵੇ ਖ਼ਾਲਸਾ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਨੁਸਾਰ ਚਲਦਾ ਹੋਇਆ ਵਿਚਰੇ ਤਾਂ ਦੁਨੀਆ ਭਰ ਦੇ ਮਨੁੱਖਤਾ ਪ੍ਰੈਸਥ ਬੁਧੀਜੀਵੀ ਲੋਕ ਮਿਨਤਾਂ ਤਰਲੇ ਕਰਕੇ ਖ਼ਾਲਸੇ ਨੂੰ ਆਪਣੇ ਦੇਸ਼ ਦੀ ਵਾਗਡੋਰ ਸੰਭਾਲਣਗੇ । ਗੁਰੂ ਜੀ ਨੇ ਐਵੇਂ ਨਹੀਂ ਫੁਰਮਾਇਆ :-

ਹਸਤਿ ਸਿਰਿ ਜਿਉ ਅੰਕੁਸ ਹੈ
ਅਹਿਰਨ ਜਿਉ ਸਿਰਿ ਦੇਇ ॥
ਮਨ ਤਨ ਆਗੇ ਰਾਖ ਕੈ
ਊਭੀ ਸੇਵ ਕਰੇਇ ॥
ਇਉ ਗੁਰਮੁਖ ਆਪ ਨਿਵਾਰੀਐ
ਸਭਿ ਰਾਜ ਸ੍ਰਿਸ਼ਟੀ ਕਾ ਲੇਇ ॥

ਗੁਰੂ ਨਾਨਕ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਮਰਨ ਦੀ ਖੇਡ ਖੇਡਣ ਲਈ ਵੰਗਾਰਿਆ ਹੈ । ਉਹਨਾਂ ਮਹਿਸੂਸ ਕੀਤਾ ਸੀ ਕਿ ਇਸ ਤਰਾਂ ਦੀ ਜਿੰਦਗੀ ਨਾਲੋਂ ਮੌਤ ਹਜਾਰ ਦਰਜੇ ਚੰਗੀ ਹੈ ਜਿਸ ਵਿੱਚ ਅਜਾਦੀ ਦੀ ਅੱਗ ਨਹੀ ਬਲ਼ਦੀ । ਏਹੀ ਖ਼ਾਲਸੇ ਦੀ ਪ੍ਰੇਮਾ ਭਗਤੀ ਦੀ ਭਾਵਨਾ ਹੈ । ਇਹੀ ਕਾਰਨ ਹੈ ਕਿ ਖ਼ਾਲਸਾ ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਭੱਜ ਭੱਜ ਕੇ ਇੱਕ ਦੂਜੇ ਦੇ ਮੂਹਰੇ ਹੋਹੋ ਕੇ ਸ਼ਹੀਦੀ ਪਾਉਣ ਨੂੰ ਅਨੰਦ ਸਮਝਦਾ ਹੈ। ਖ਼ਾਲਸੇ ਨੂੰ ਯਕੀਨ ਹੈ ਕਿ ਜੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਾਂ ਦੀ ਰਾਖੀ ਕਰਦਾ ਕਰਦਾ ਸ਼ਹੀਦ ਹੋਵੇਗਾ ਤਾਂ ਉਹ ਅਨੰਤ ਜਨਮਾਂ ਤੱਕ ਜਦ ਭੀ ਉਹ ਇਸ ਧਰਤੀ ਤੇ ਆਵੇਗਾ ਤਾਂ ਉਹ ਖ਼ਾਲਸੇ ਦੇ ਰੂਪ ਵਿੱਚ ਆਵੇਗਾ ਅਤੇ ਗੁਰੂ ਜੀ ਦੇ ਰਹਿੰਦੇ ਕੰਮਾ ਦੀ ਪੂਰਤੀ ਦਾ ਮੌਕਾ ਮਿਲੇਗਾ ।

ਇਹਨਾਂ ਕਾਰਨਾ ਕਰਕੇ ਹੀ ਖ਼ਾਲਸਾ ਧਰਤੀ ਦਾ ਸਭ ਤੋਂ ਸੁੰਦਰ ਪ੍ਰਾਣੀ ਹੈ ।

ਗੁਰੂ ਗੋਬਿੰਦ ਸਿੰਘ ਜੀ ਨੇ ਇੱਕ ਪੂਰੇ ਝੋਟੇ ਦੀ ਖੱਲ ਮੜ੍ਹਵਾ ਕੇ ਇੱਕ ਵੱਡਾ ਸਾਰਾ ਨਗਾਰਾ ਬਣਵਾਇਆ ਸੀ । ਉਸਦਾ ਨਾਮ ਉਹਨਾ ਰਣਜੀਤ ਨਗਾਰਾ ਰੱਖਿਆ ਸੀ ।

ਰਣ ਵਿੱਚ ਜਾਂ ਜੰਗ ਦੇ ਮੈਦਾਨ ਵਿੱਚ ਜਿੱਤ ਪ੍ਰਾਪਤ ਕਰਨ ਵਾਲਾ ਨਗਾਰਾ ! ਉਹਨਾਂ ਉਸ ਨਗਾਰੇ ਨੂੰ ਅੰਬਰ ਤੱਕ ਗੂੰਜਾ ਕੇ ਦਲਿਤ ਸਮਾਜ ਨੂੰ ਅਵਾਜ ਮਾਰੀ ਸੀ । ਐ ਦਲਿਤੋ ! ਉਠੋ ਸ਼ਸਤਰ ਸਜਾਓ ਘੋੜੇ ਚੜ੍ਹੋ !! ਮਰ ਜਾਓ !!! ਇਸ ਨਰਕ ਭਰੀ ਜਿੰਦਗੀ ਜਿਉਣ ਨਾਲੋਂ ਇਸ ਤਰਾਂ ਯੁੱਧ ਵਾਲੀ ਮੌਤ ਹਜਾਰ ਦਰਜੇ ਚੰਗੀ ਹੈ । ਨਿਰਸੰਦੇਹ ਖ਼ਾਲਸੇ ਵਿੱਚ ਸੰਸਾਰ ਦੀਆਂ ਤਮਾਮ ਸਮੱਸਿਆਵਾਂ ਨੂੰ ਹੱਲ ਕਰਨ ਦੀ ਸਮਰੱਥਾ ਹੈ ।

—0—

# ਪਿੰਡ ਪੰਜੋਲੀ (ਰੋਪੜ) ਦੇ ਸ਼੍ਰੋਮਣੀ ਅਮਰ ਸ਼ਹੀਦ

*ਡਾ. ਗੁਰਬਚਨ ਸਿੰਘ ਮਾਵੀ*
*98751-49511*

ਅੱਠ ਪੋਹ (22 ਦਸੰਬਰ) 1704 ਨੂੰ ਸ੍ਰੀ ਚਮਕੌਰ ਸਾਹਿਬ ਦੀ ਪਵਿੱਤਰ ਧਰਤੀ ਤੇ ਇੱਕ ਵਿਲੱਖਣ ਅਸਾਂਵੀ ਤੇ ਬੇਜੋੜ ਜੰਗ ਲੜੀ ਗਈ। ਜਿਸ ਵਿੱਚ ਇੱਕ ਪਾਸੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦੋ ਸਾਹਿਬਜ਼ਾਦੇ ਅਤੇ ਚਾਲੀ ਭੁੱਲਣ ਭਾਣੇ, ਜ਼ਖਮੀ ਸਿੰਘ ਸਨ ਤੇ ਦੂਜੇ ਪਾਸੇ ਮੁਗਲ ਤੇ ਪਹਾੜੀ ਰਾਜਿਆਂ ਦੀ ਤਰੋ ਤਾਜਾ 10 ਲੱਖ ਫੌਜ ਸੀ:

**ਗੁਰਸਨਹ* ਚਿ ਕਾਰੇ ਕੁਨਦ ਚਿਹਲ** ਨਰ।**
**ਕਿ ਦਹ ਲਕ ਬਰਆਜਦ ਬਰੋ ਬੇਖਬਰ**

*(19 ਜ਼ਫਰਨਾਮਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ)*

**ਭੁਖੇ ਭਾਣੇ, **ਚਾਲੀ*

ਇਹ ਜੰਗ ਦਾ ਮੈਦਾਨ ਮਾਨੋ ਸਿੰਘਾਂ ਦਾ ਇਮਿਤਹਾਨ ਲੈਣ ਲਈ ਇੱਕ ਪ੍ਰਯੋਗਸ਼ਾਲਾ ਸੀ। ਸਿੰਘਾਂ ਨੇ ਗੁਰਮੱਤ ਪ੍ਰਾਪਤ ਕਰਕੇ ਗੁਰਬਾਣੀ ਪੜ੍ਹੀ ਤੇ ਵਿਚਾਰ ਕੇ ਹਿਰਦੇ ਵਿੱਚ ਧਾਰਨ ਕੀਤੀ। ਸਿੰਘ ਪਾਠ ਪੜ੍ਹਦੇ ਸਨ:

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥**

*(ਅੰਗ 1105)*

**ਜਉ ਤਉ ਪ੍ਰੇਮ ਖੇਲਣ ਦਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**

*(ਅੰਗ 1412)*

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥**

*(ਅੰਗ 580)*

ਸਿੰਘਾਂ ਨੇ ਉਪਰੋਕਤ ਗੁਰ ਬਚਨ ਮੰਨ ਕੇ ਆਪਣੇ ਸਰੀਰਾਂ ਤੇ ਹੰਢਾ ਕੇ ਵਿਖਾਏ। ਇਹ ਜੰਗ ਦੋ ਦਿਨ ਚੱਲੀ ਜਿਸ ਵਿੱਚ ਦੋਵੇਂ ਸਾਹਿਬਜ਼ਾਦੇ ਅਤੇ 37 ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਗੁਰੂ ਜੀ ਤਿੰਨ ਸਿੰਘਾਂ ਸਮੇਤ ਗੜ੍ਹੀ ਵਿਚੋਂ ਸਹੀ ਸਲਾਮਤ ਨਿਕਲ ਗਏ।

ਇਨ੍ਹਾਂ 37 ਸ਼ਹੀਦ ਸਿੰਘਾਂ ਵਿੱਚ ਦੋ ਮਰਜੀਵੜੇ ਅਮਰ ਸ਼ਹੀਦ ਜੋ ਕਿ ਇਸ ਪ੍ਰੀਖਿਆ ਵਿਚੋਂ ਸ਼ੱਤ ਪ੍ਰਤੀਸ਼ਤ ਨੰਬਰ ਲੈ ਕੇ ਪਾਸ ਹੋਏ ਪਿੰਡ ਪੰਜੋਲੀ ਦੇ ਸਨ। ਸ਼ਹੀਦ ਸਿੰਘਾਂ ਦਾ ਪਿੰਡ ਪੰਜੋਲੀ ਜ਼ਿਲ੍ਹਾ ਅਤੇ ਤਹਿਸੀਲ ਰੋਪੜ ਵਿੱਚ ਹੈ। ਕੁਰਾਲੀ ਰੋਪੜ ਮੁੱਖ ਮਾਰਗ ਪਿੰਡ ਰੰਗੀਲਪੁਰ ਤੋਂ ਪੁਰਖਾਲੀ ਨੂੰ ਜਾਂਦੀ ਸੜਕ ਉੱਤੇ ਸਥਿੱਤ ਹੈ। ਇਨ੍ਹਾਂ ਸ਼ਹੀਦਾਂ ਦੇ ਨਾਮ ਭਾਈ ਮਹਿਤਾਬ ਸਿੰਘ ਤੇ ਭਾਈ ਖੜਕ (ਖੜਗ) ਸਿੰਘ ਸਨ। ਲੇਖਕ ਨੂੰ ਇਨ੍ਹਾਂ ਸ਼ਹੀਦਾਂ ਬਾਰੇ ਪਤਾ ਲੱਗਾ ਤਾਂ ਪਿੰਡ ਜਾ ਕੇ ਤਸੀਦਕ ਕੀਤੀ। ਇਨ੍ਹਾਂ ਸ਼ਹੀਦਾਂ ਦੇ ਟੱਬਰ ਵਾਲਿਆਂ ਨੇ ਦੱਸਿਆ ਕਿ ਸਾਡੇ ਵੱਡੇ ਵੱਡੇਰੇ ਸ਼ਹੀਦ ਹੋਏ ਹਨ ਪਰ ਸਾਨੂੰ ਉਨ੍ਹਾਂ ਦੇ ਨਾਮ ਅਤੇ ਸ਼ਹੀਦੀ ਅਸਥਾਨ ਬਾਰੇ ਕੁਝ ਪਤਾ ਨਹੀਂ ਹੈ।

ਜਦੋਂ ਦਾਸ ਨੇ ਇਨ੍ਹਾਂ ਸੂਰਬੀਰ ਯੋਧਿਆਂ ਦੇ ਨਾਮ ਦਸੇ ਅਤੇ ਕਿਹਾ ਕਿ ਇਹ ਤਾਂ ਸ੍ਰੀ ਚਮਕੌਰ ਸਾਹਿਬ ਵਿਖੇ ਸ਼ਹੀਦ ਹੋਏ ਹਨ ਤਦ ਸਾਰਿਆਂ ਨੇ ਹੈਰਾਨੀ ਭਰੀ ਖੁਸ਼ੀ ਪ੍ਰਗਟ ਕੀਤੀ। ਇਹ ਪਰਿਵਾਰ ਬੈਂਸ ਗੋਤ ਦੇ ਜੱਟ ਜ਼ਿੰਮੀਦਾਰਾ ਦਾ ਹੈ। ਇਸ ਸਮੇਂ ਸ: ਮਹਿੰਦਰ ਸਿੰਘ ਉਨ੍ਹਾਂ ਦੇ ਬੇਟੇ ਸੁਰਜੀਤ ਸਿੰਘ ਤੇ ਅਵਤਾਰ ਸਿੰਘ ਅੱਗੇ ਉਨ੍ਹਾਂ ਦੇ ਬੱਚੇ ਪਿੰਡ ਵਿੱਚ ਖੇਤੀ ਬਾੜੀ ਦਾ ਸਫਲ ਧੰਦਾ ਕਰਦੇ ਹਨ। ਇਨ੍ਹਾਂ ਨੇ ਘਰ ਵਿੱਚ ਸ਼ਹੀਦ ਸਿੰਘਾਂ ਦੀ ਯਾਦ ਵਿੱਚ ਇੱਕ ਕਮਰਾ ਬਣਾ ਕੇ ਸ੍ਰੀ ਨਿਸ਼ਾਨ ਸਾਹਿਬ ਸਥਾਪਿਤ ਕੀਤਾ ਹੋਇਆ ਹੈ। ਹਰੇਕ ਦਸਵੀਂ ਦੇ ਦਿਨ ਸ਼ਹੀਦ ਸਿੰਘ ਨਮਿੱਤ ਦੇਗ ਕਰਕੇ ਅਰਦਾਸ ਕਰਦੇ ਹਨ। ਪਿੰਡ ਦੇ ਗੁਰਦੁਆਰੇ ਵਿੱਚ ਵੀ ਸ਼ਹੀਦਾਂ ਦੀ ਜਾਣਕਾਰੀ ਮਿਲਣ ਤੋਂ ਬਾਅਦ ਦਸਵੀਂ ਦੇ ਦਿਨ ਅਰਦਾਸ ਕਰਕੇ ਸ਼ਹੀਦਾਂ ਨੂੰ ਯਾਦ ਕੀਤਾ ਜਾਂਦਾ ਹੈ।

ਦਾਸ ਦੀ ਸਿੱਖ ਸੰਸਥਾਵਾਂ ਖਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਪੁਰਜ਼ੋਰ ਅਪੀਲ ਹੈ ਕਿ ਸ਼ਹੀਦ ਭਾਈ ਮਹਿਤਾਬ ਸਿੰਘ ਤੇ ਸ਼ਹੀਦ ਭਾਈ ਖੜਕ ਸਿੰਘ ਦੀ ਯਾਦ ਵਿੱਚ ਪਿੰਡ ਪੰਜੋਲੀ ਵਿਖੇ ਧਾਰਮਿਕ ਸਮਾਗਮ ਪ੍ਰਯੋਜਿਤ ਕੀਤਾ ਜਾਵੇ ਅਤੇ ਇਨ੍ਹਾਂ ਸੂਰਬੀਰ ਸਿੰਘਾਂ ਦੀ ਢੁਕਵੀਂ ਯਾਦਗਾਰ ਕਾਇਮ ਕੀਤੀ ਜਾਵੇ।

—0—

ਸੱਚੀ ਕਹਾਣੀ

# ਚੱਲੋ ਕੁੜੀ ਹੀ ਸਹੀ

**ਬਲਬੀਰ ਸਿੰਘ ਬੇਲੀ**
**7696357646**

ਕੁਝ ਵਿਅਕਤੀ ਧਰਮ ਅਤੇ ਸਮਾਜ ਸੁਧਾਰ ਬਾਰੇ ਬਹੁਤ ਉਚੀਆਂ-ਉਚੀਆਂ ਗੱਲਾਂ ਕਰਦੇ ਹਨ। ਵੇਖਣ ਨੂੰ ਉਹ ਧਾਰਮਿਕ ਅਤੇ ਸਮਾਜ ਸੁਧਾਰਕ ਲਗਦੇ ਵੀ ਹਨ ਪਰ ਅਸਲੀਅਤ ਕੁਝ ਹੋਰ ਹੀ ਹੁੰਦੀ ਹੈ। ਉਹ ਜੋ ਮੂੰਹੋਂ ਕਥਨ ਕਰ ਰਹੇ ਹਨ ਉਨ੍ਹਾਂ ਦੇ ਮਨ ਵਿੱਚ ਉਹ ਨਹੀਂ, ਕੁਝ ਹੋਰ ਹੀ ਹੁੰਦਾ ਹੈ। ਆਓ ! ਇਹੋ ਜਿਹੇ ਵਿਅਕਤੀ ਦੀ ਅੱਖੀਂ ਵੇਖੀਂ ਇਹ ਕਹਾਣੀ ਪੜ੍ਹੋ:

ਸਿਵਲ ਹਸਪਤਾਲ ਦੇ ਸਰਜੀਕਲ ਡਾਕਟਰ ਨੇ ਜਨਾਨਾ ਵਾਰਡ ਦੇ ਅਪ੍ਰੇਸ਼ਨ ਥੀਏਟਰ ਅੰਦਰ ਉਨ੍ਹਾਂ ਗਰਭਵਤੀ ਜਨਾਨੀਆਂ ਨੂੰ ਸੱਦ ਲਿਆ ਜਿਨ੍ਹਾਂ ਦੇ ਡਿਲਵਰੀ ਕੇਸ ਅਪ੍ਰੇਸ਼ਨ ਨਾਲ ਹੋਣੇ ਸਨ। ਉਨ੍ਹਾਂ ਜਨਾਨੀਆਂ ਨਾਲ ਆਏ ਵਾਰਸ ਵੇਟਿੰਗ ਰੂਮ ਵਿੱਚ ਇਤਜ਼ਾਰ ਕਰਨ ਲਗੇ। ਉਨ੍ਹਾਂ ਸਾਰਿਆਂ ਦੇ ਚਿਹਰਿਆਂ ਉੱਤੇ ਡਰ ਅਤੇ ਸਹਿਮ ਸਾਫ ਦਿਖਾਈ ਦੇ ਰਿਹਾ ਸੀ। ਕਈਆਂ ਦੇ ਹੱਥ ਜੁੜੇ ਅਤੇ ਅੱਖਾਂ ਬੰਦ ਸਨ, ਸ਼ਾਇਦ ਉਹ ਅਰਦਾਸ ਕਰ ਰਹੇ ਹੋਣਗੇ ਕਿ, "ਹੇ ਸੱਚੇ ਪਾਤਸ਼ਾਹ ! ਡਿਲਵਰੀ ਕੇਸ ਸਹੀ ਸਲਾਮਤ ਹੋ ਜਾਵੇ ।"

ਇਕ ਜਨਾਨੀ ਅਨਭੋਲ ਕੌਰ ਕਹਿ ਰਹੀ ਸੀ "ਮੇਰੀ ਨੂੰਹ ਦੇ ਤਾਂ ਪਹਿਲਾਂ ਵੀ ਦੋ ਵਾਰ ਡਲਿਵਰੀ ਕੇਸ ਅਪ੍ਰੇਸ਼ਨ ਨਾਲ ਹੀ ਹੋਏ ਹਨ, ਦੋਵੇਂ ਵਾਰੀ ਕੁੜੀਆਂ ਹੀ ਹੋਈਆਂ ਹਨ। ਹੁਣ ਰੱਬ ਕਿਤੇ ਚੰਗੀ ਚੀਜ਼ (ਮੁੰਡਾ) ਦੇ ਦੇਵੇ ਤਾਂ ਬੜਾ ਚੰਗਾ ਹੋਵੇ।"

ਲਾਗੋ ਚੱਤਰ ਕੌਰ ਕਹਿਣ ਲੱਗੀ, "ਮੇਰੀ ਨੂੰਹ ਬੱਚਣੀ ਚਾਹੀਦੀ ਏ-- ਉਹਦਾ ਤਾਂ ਖੂਨ ਘੱਟ ਸੀ-- ਰਾਤੀਂ ਹੀ ਡਾਕਟਰ ਨੇ ਦਾਖਲ ਕਰਕੇ ਉਸਨੂੰ ਖੂਨ ਚੜ੍ਹਾਇਆ ਏ-- ਵੈਸੇ ਵੀ ਸਰੀਰ ਦੀ ਕਮਜ਼ੋਰ ਜਿਹੀ ਹੈ। ਬਾਕੀ ਭੈਣੇ ਮੁੰਡਾ ਹੋਵੇ ਜਾਂ ਕੁੜੀ ਦੋਵੇਂ ਰੱਬ ਦੇ ਜੀਅ ਹਨ, ਮੈਂ ਤਾਂ ਕਹਿੰਦੀ ਹਾਂ--ਕੁੜੀ ਹੀ ਹੋ ਜਾਵੇ-- ਭਲਾ ਕੁੜੀਆਂ ਕਿਹੜਾ ਰਾਤ ਨੂੰ ਉਠ-ਉਠ ਕੇ ਖਾਂਦੀਆਂ ਹਨ-- ਹੁਣ ਤਾਂ ਕੁੜੀਆਂ ਵੀ ਹਰ ਖੇਤਰ ਵਿੱਚ ਮੁੰਡਿਆਂ ਵਾਂਗ ਯੋਗਦਾਨ ਪਾ ਰਹੀਆਂ ਹਨ--ਭਲਾ ਉਹ ਮੁੰਡਿਆਂ ਤੋਂ ਘੱਟ ਹਨ।"

ਉਧਰੋਂ ਅਪ੍ਰੇਸ਼ਨ ਥੀਏਟਰ ਵਿਚੋਂ ਬਾਹਰ ਆ ਕੇ ਸਰਜੀਕਲ ਡਾਕਟਰ ਦੇ ਅਸਿਸਟੈਂਟ (ਜਿਸ ਕੋਲ ਨਵ-ਜੰਮਿਆ ਬੱਚਾ ਸੀ) ਨੇ ਆਵਾਜ਼ ਦਿਤੀ, "ਬਈ ਬਲਜੀਤ ਕੌਰ ਦੇ ਨਾਲ ਦੇ ਕਿਹੜੇ ਹਨ ?"

ਚੱਤਰ ਕੌਰ ਨੇ ਕਾਹਲੀ-ਕਾਹਲੀ ਵਿੱਚ ਜੁਆਬ ਦਿੱਤਾ, "ਵੇ ਵੀਰਾ, ਉਹ ਮੇਰੀ ਨੂੰਹ ਏ--ਆਹ ਵੇਖ ਅਸੀਂ ਦੋ-ਤਿੰਨ ਜਣੇ ਉਹਦੇ ਨਾਲ ਆਏ ਹਾਂ।"

"ਚੰਗਾ ਫਿਰ--ਆਹ ਲਓ-- ਉਸਨੇ ਮੁੰਡੇ ਨੂੰ ਜਨਮ ਦਿੱਤਾ ਏ।" ਇਹ ਕਹਿਕੇ ਉਸਨੇ ਮੁੰਡਾ ਚੱਤਰ ਕੌਰ ਨੂੰ ਫੜਾ ਦਿੱਤਾ। ਮੁੰਡਾ ਫੜਦਿਆਂ ਸਾਰ ਹੀ ਗਿਰਗਿਟ ਦੇ ਰੰਗ ਬਦਲਣ ਤੋਂ ਵੀ ਛੇਤੀ ਉਸਦੇ ਵਿਚਾਰ ਬਦਲ ਗਏ, ਜਿਹੜੀ ਕੁੱਝ ਪੱਲ ਪਹਿਲਾਂ ਕੁੜੀ ਹੀ ਹੋਣ ਦੀ ਕਾਮਨਾ ਕਰ ਰਹੀ ਸੀ, ਹੁਣ ਉਹ ਕਹਿ ਰਹੀ ਸੀ, "ਰੱਬਾ, ਤੇਰਾ ਲੱਖ-ਲੱਖ ਸ਼ੁਕਰ ਏ ਚੰਗੀ ਚੀਜ਼ (ਮੁੰਡੇ) ਦੀ ਦਾਤ ਬਖਸ਼ ਦਿੱਤੀ ਏ।" ਫਿਰ ਆਪਣੇ ਪੁੱਤਰ ਸਤਨਾਮ ਸਿੰਘ ਨੂੰ ਅਸਿਸਟੈਂਟ ਵੱਲ ਇਸ਼ਾਰਾ ਕਰਕੇ ਕਹਿਣ ਲੱਗੀ, ਵੇ ਪੁੱਤ ਸੱਤੇ--ਇਸ ਵੀਰ ਨੂੰ ਦੋ ਸੌ ਰੁਪੈ ਵਧਾਈ ਦੇਹ।"

ਉਸਨੇ ਦੋ ਸੌ-ਸੌ ਦੇ ਕੜਕਦੇ ਨੋਟ ਅਸਿਸਟੈਂਟ ਨੂੰ ਦੇ ਦਿੱਤੇ। ਚੱਤਰ ਕੌਰ ਖੁਸ਼ੀ ਵਿੱਚ ਫੁੱਲੀ ਨਹੀਂ ਸਮਾਂ ਰਹੀ ਸੀ। ਉਹ ਹੁੱਬ-ਹੁੱਬ ਕੇ ਕਹਿ ਰਹੀ ਸੀ, "ਵੇ ਸੱਤਿਆ, ਆਪਣੀਆਂ ਭੈਣਾਂ ਛਿੰਦੋ ਤੇ ਮਿੰਦੋ ਨੂੰ ਫੋਨ ਕਰਕੇ ਖੁਸ਼ ਖਬਰੀ ਸੁਣਾ ਦੇ।"

ਬੱਸ ਫਿਰ ਕੀ ਸੀ ਸਤਨਾਮ ਸਿੰਘ ਦੀਆਂ ਉਂਗਲਾਂ ਟੈਲੀਫੋਨ ਉਤੇ ਚੱਲਣ ਲੱਗ ਪਈਆਂ। ਮਿੰਟਾਂ-ਸਕਿੰਟਾਂ

ਏ---ਤੇ ਫਿਰ ਫੋਨ ਰਾਹੀਂ ਵਧਾਈਆਂ ਮਿਲਣ ਲੱਗ ਪਈਆਂ।

ਕੁਝ ਚਿਰ ਬਾਅਦ ਘੁਸਰ-ਫੁਸਰ ਜਿਹੀ ਸ਼ੁਰੂ ਹੋ ਗਈ। ਅਨਭੋਲ ਕੌਰ ਕਹਿ ਰਹੀ ਸੀ, ਜਿਹੜੇ ਕੰਬਲ ਵਿੱਚ ਤੁਹਾਡਾ ਕਾਕਾ ਲਪੇਟਿਆ ਏ ਇਹੋ ਜਿਹੇ ਰੰਗ ਦਾ ਕੰਬਲ ਮੈਂ ਵੀ ਆਪਣੀ ਨੂੰਹ ਨੂੰ ਦੇ ਕੇ ਅੰਦਰ ਭੇਜਿਆ ਸੀ। ਚੱਤਰ ਕੌਰ ਕਹਿਣ ਲੱਗੀ, "ਭੈਣੇ ਕੰਬਲ ਦਾ ਰੰਗ ਸਬੱਬੀ ਮਿਲਦਾ ਹੋਣਾ ਏ।" ਇਹ ਗੱਲ ਸੁਣਕੇ ਅਨਭੋਲ ਕੌਰ ਚੁੱਪ ਕਰ ਗਈ। ਕੁਝ ਚਿਰ ਬਾਅਦ ਉਸਦੀ ਨੂੰਹ ਨੂੰ ਅਪ੍ਰੇਸ਼ਨ ਥੀਏਟਰ 'ਚੋਂ ਬਾਹਰ ਲਿਆਂਦਾ ਗਿਆ, ਉਹੀ ਅਸਿਸਟੈਂਟ ਨਾਲ ਸੀ। ਉਸ ਤੋਂ ਅਨਭੋਲ ਕੌਰ ਨੇ ਪੁੱਛਿਆ, "ਵੇ ਵੀਰਾ, ਮੇਰੀ ਨੂੰਹ ਨੇ ਜਿਸ ਬੱਚੇ ਨੂੰ ਜਨਮ ਦਿਤਾ ਹੈ--ਉਹ ਬੱਚਾ ਕਿਥੇ ਆ--?

ਅਸਿਸਟੈਂਟ ਹੱਕਾ-ਬੱਕਾ ਹੋ ਕੇ ਕਹਿਣ ਲੱਗਾ, "ਮਾਈ, ਮੈਂ ਤਾਂ ਤੇਰੀ ਨੂੰਹ ਨੂੰ ਅਪ੍ਰੇਸ਼ਨ ਥੀਏਟਰ ਵਿਚੋਂ ਬਾਹਰ ਲਿਆਉਣ ਤੋਂ ਪਹਿਲਾਂ ਜੋ ਇਸ ਨੇ ਮੁੰਡਾ ਜੰਮਿਆ ਏ , ਫੜਾ ਤਾਂ ਗਿਆ ਸੀ।"

"ਨਹੀਂ--ਵੀਰਾ, ਤੈਨੂੰ ਭੁਲੇਖਾ ਪੈ ਗਿਆ ਏ--ਮੈਂ ਤਾਂ ਇਥੋਂ ਕਿਸੇ ਪਾਸੇ ਗਈ ਹੀ ਨਹੀਂ-ਤੂੰ ਸਾਡਾ ਮੁੰਡਾ ਕਿਸ ਨੂੰ ਫੜਾ ਗਿਆ ਏ।" ਅਨਭੋਲ ਕੌਰ ਨੇ ਚਿੰਤਤ ਹੋ ਕੇ ਪੁੱਛਿਆ।

ਅਸਿਸਟੈਂਟ ਉਸ ਦੀ ਗਲ ਨੂੰ ਅਣਸੁਣੀ ਕਰਕੇ ਅਪ੍ਰੇਸ਼ਨ ਥੀਏਟਰ ਵਿੱਚ ਚਲਾ ਗਿਆ। ਉਹ ਡੋਰ-ਭੋਰੀ ਹੋਈ ਇਧਰ/ਉਧਰ ਵੇਖਣ ਲੱਗੀ। ਕੁਝ ਸਮੇਂ ਬਾਅਦ ਉਹ ਫਿਰ ਨਵੇਂ ਜਨਮੇ ਬੱਚੇ ਨੂੰ ਲੈ ਕੇ ਆਇਆ ਤੇ ਪੁੱਛਿਆ "ਦਲਜੀਤ ਕੌਰ ਰਾਜਕੋਟ ਵਾਲੀ ਦੇ ਵਾਰਸ ਕੌਣ ਹਨ---?"

ਚੱਤਰ ਕੌਰ ਕਹਿਣ ਲੱਗੀ, ਰਾਜਕੋਟ ਵਾਲੇ ਅਸੀਂ ਹਾਂ--ਤੂੰ ਸਾਨੂੰ ਆਹ ਮੁੰਡਾ--ਫੜਾ ਤਾਂ ਗਿਆ ਏ--ਦਲਜੀਤ ਮੇਰੀ ਨੂੰਹ ਏ।

"ਨਹੀਂ--ਨਹੀਂ--ਬੀਬੀ, ਮੈਂ ਤਾਂ ਪਹਿਲਾ ਬਲਜੀਤ ਕੌਰ ਦਾ ਬੱਚਾ ਫੜਾ ਕੇ ਗਿਆ ਸੀ।" ਅਸਿਸਟੈਂਟ ਨੇ ਦੱਸਿਆ।

ਆਪਣੀ ਨੂੰਹ ਦਾ ਨਾਮ ਸੁਣਕੇ ਅਨਭੋਲ ਕੌਰ ਨੇ ਤਰਲੇ ਵਾਲੇ ਅੰਦਾਜ਼ ਵਿੱਚ ਦੱਸਿਆ, ਬਲਜੀਤ ਤਾਂ ਮੇਰੀ ਨੂੰਹ ਹੈ-ਮੈਨੂੰ ਤਾਂ ਪਹਿਲਾਂ ਹੀ ਸ਼ੱਕ ਸੀ--ਜੋ ਬੱਚਾ ਤੂੰ ਇਨ੍ਹਾਂ ਨੂੰ ਫੜਾ ਕੇ ਗਿਆ ਸੀ--ਉਹ ਤਾਂ ਬੱਚਾ ਸਾਡਾ ਏ...।

ਅਨਭੋਲ ਕੌਰ ਦਾ ਤਰਲਾ ਸੁਣਕੇ ਅਸਿਸਟੈਂਟ ਚੱਤਰ ਕੌਰ ਨੂੰ ਟੁੱਟਕੇ ਪੈ ਗਿਆ, "ਕੰਨ ਖੋਲਕੇ ਨਾਮ ਚੰਗੀ ਤਰ੍ਹਾਂ ਨਹੀਂ ਸੁਣਿਆ ਸੀ--ਫੜਾ ਦੇ ਇਹ ਮੁੰਡਾ-ਇਸ ਮਾਈ ਨੂੰ,--ਤੇ ਫੜ੍ਹ ਕੁੜੀ ਜੋ ਤੇਰੀ ਨੂੰਹ ਨੇ ਜੰਮੀ ਏ।"

ਚੱਤਰ ਕੌਰ ਨੇ ਮੁੰਡਾ ਅਨਭੋਲ ਕੌਰ ਨੂੰ ਫੜਾ ਦਿੱਤਾ ਅਤੇ ਅਸਿਸਟੈਂਟ ਕੋਲੋਂ ਕੁੜੀ ਫੜ ਲਈ ਅਤੇ ਸਫਾਈ ਦੇਂਦਿਆਂ ਕਿਹਾ, "ਵੀਰਾ, ਨਾਵਾਂ ਦਾ ਭੁਲੇਖਾ ਜਿਹਾ ਪੈ ਗਿਆ"। ਤੂੰ ਬਲਜੀਤ ਕਿਹਾ-- ਮੈਂ ਦਲਜੀਤ ਸਮਝ ਲਿਆ। ਨਾਮ ਮਿਲਦੇ-ਜੁਲਦੇ ਜੂ ਹੋਏ।"

ਕੁੜੀ ਝੋਲੀ ਵਿੱਚ ਪਵਾ ਤਾਂ ਲਈ ਪਰ ਉਸਨੂੰ ਚਿਤਵਨੀ ਜਿਹੀ ਲਗ ਗਈ। ਅਪ੍ਰੇਸ਼ਨ ਥੀਏਟਰ 'ਚੋਂ ਬਾਹਰ ਆ ਕੇ ਜਦੋਂ ਉਸਦੀ ਨੂੰਹ ਨੇ ਦੱਸਿਆ ਕਿ ਉਸਦੀ ਕੁਖੋਂ ਕੁੜੀ ਨੇ ਜਨਮ ਲਿਆ ਫਿਰ ਕਿਤੇ ਜਾਕੇ ਉਸਦਾ ਤੌਖਲਾ ਦੂਰ ਹੋਇਆ। ਚੱਤਰ ਕੌਰ ਦੇ ਮਨ ਨੂੰ ਤਸੱਲੀ ਹੋ ਗਈ ਤਾਂ ਆਪਣੇ ਨਾਲ ਆਏ ਸੰਗੀ/ਸਾਥੀਆਂ ਵੱਲ ਸ਼ਰਮਿੰਦਗੀ ਭਰ ਨਜ਼ਰ ਨਾਲ ਵੇਖਦਿਆਂ ਉਹ ਕਹਿਣ ਲਗੀ, "ਚਲੋ ਜੋ ਸਾਡੇ ਕਰਮਾਂ ਵਿੱਚ----ਕੁੜੀ ਹੀ ਸਹੀ।"

----0----

## ਸਫਾ 17 ਦਾ ਬਾਕੀ

ਗਿਆ ਹਰ ਰੋਜ਼ ਇਕ ਸੌ ਸਿੰਘ ਕਤਲ ਕੀਤੇ ਜਾਂਦੇ ਸਨ। ਇਸ ਪ੍ਰਕਾਰ ਇੱਕ ਹਫਤਾ ਇਹ ਕਤਲੇ ਆਮ ਚਲਦਾ ਰਿਹਾ। ਇਹ ਸਥਾਨ ਚਾਂਦਨੀ ਚੌਂਕ ਦਿੱਲੀ ਗੁਰਦੁਆਰਾ ਸ਼ੀਸ਼ ਗੰਜ ਸਾਹਿਬ ਅਤੇ ਪੁਰਾਣੀ ਦਿੱਲੀ ਰੇਲਵੇਂ ਸਟੇਸ਼ਨ ਦੇ ਵਿਚਕਾਰ ਸਥਿਤ ਹੈ। ਪਰ ਇਸ ਸਥਾਨ ਉੱਤੇ ਸ਼ਹੀਦਾਂ ਸਿੰਘਾਂ ਦੀ ਕੋਈ ਯਾਦਗਾਰ ਅਜੇ ਤੱਕ ਨਹੀਂ ਬਣੀ। ਸੰਬੰਧਿਤ ਸੰਸਥਾਵਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਉਪਰੋਕਤ ਵਿਚਾਰ ਅਨੁਸਾਰ ਸ੍ਰੀ ਚਮਕੌਰ ਸਾਹਿਬ ਦੇ ਗੁਰਦੁਆਰਾ ਕਤਲਗੜ੍ਹ ਸਾਹਿਬ ਦਾ ਨਾਮ ਸ਼ਹੀਦ ਗੰਜ ਹੀ ਸੋਭਾ ਦਿੰਦਾ ਹੈ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪੁਜ ਜ਼ੋਰ ਅਪੀਲ ਹੈ ਕਿ ਇਸ ਸਥਾਨ ਦੇ ਨਾਮ ਸੰਬੰਧੀ ਵਿਚਾਰ ਕਰਕੇ ਲੋੜੀਂਦੀ ਕਾਰਵਾਈ ਕੀਤੀ ਜਾਵੇ।

----0----

ਮਿੰਨੀ ਕਹਾਣੀ

## ਕਿਰਦਾਰ

*ਸੁਖਮਿੰਦਰ ਸੇਖੋ*

ਹਮੇਸ਼ਾ ਵਾਂਗ ਉਹ ਸਵੇਰੇ ਤਿੰਨ ਵਜੇ ਉਠਿਆ। ਇਸ਼ਨਾਨ ਕਰਕੇ ਧਰਮ ਅਸਥਾਨ 'ਤੇ ਗਿਆ। ਪੰਜ ਰੁਪਈਏ ਦਾ ਮੱਥਾ ਟੇਕਕੇ ਮੱਥਾ ਰਗੜਿਆ, ਬੋਲਿਆ, ਹੇ ਪ੍ਰਮਾਤਮਾ! ਮਨ ਦੀਆਂ ਮੁਰਾਦਾਂ ਪੂਰੀਆਂ ਕਰੀ।

ਘਰ ਪਰਤਿਆ ਰਾਤ ਦੇ ਬਚੇ ਹੋਏ ਮੀਟ ਨਾਲ ਨਾਸ਼ਤਾ ਕੀਤਾ। ਵਧੀਆ ਪਰੈਸ ਕੀਤਾ ਸੂਟ ਪਾਇਆ ਅਤੇ ਨਵਾਂ ਕਢਾਇਆ ਮੋਟਰ ਸਾਈਕਲ ਲੈ ਕੇ ਦਫਤਰ ਡੇਢ ਕੁ ਘੰਟਾ ਲੇਟ ਪਹੁੰਚਿਆ।

ਦਫਤਰ ਦੇ ਮੁਖੀ ਨੂੰ ਹੱਥ ਜੋੜਕੇ ਪੂਰੇ ਅਦਬ ਨਾਲ ਸਲਾਮ ਕੀਤੀ ਅਤੇ ਆਪਣੀ ਕੁਰਸੀ 'ਤੇ ਆ ਕੇ ਬੈਠ ਗਿਆ। ਅਲਮਾਰੀ ਵਿਚੋਂ ਫਾਈਲਾਂ ਕੱਢ ਕੇ ਉਸ ਇਕ ਫਾਈਲ ਦੇ ਵਰਕੇ ਉਲਟਾਉਣੇ ਆਰੰਭ ਕੀਤੇ। ਮੋਬਾਇਲ ਮਿਲਾਇਆ, ਆ ਜਾਓ ਸਰਦਾਰ ਸਾਹਬ! ਤੁਹਾਡਾ ਕੇਸ ਮੈਂ ਸਟੱਡੀ ਕਰ ਲਿਐ।---ਹਾਂਅ! ਉਹ ਗੱਲ ਮੈਂ ਤਆਨੂੰ ਪਹਿਲਾਂ ਹੀ ਸਮਝਾ ਦਿੱਤੀ ਸੀ ਕਿ ਪੰਜ. ਪਹਿਲਾਂ ਪੰਜ ਬਾਅਦ 'ਚ---! ਸਾਡੇ ਵੀ ਕੁਛ ਅਸੂਲ ਨੇ ਸਰਦਾਰ ਬਹਾਦਰ-----ਠੀਕੈ! ਓ ਕੇ---।

—0—

ਮਿੰਨੀ ਕਹਾਣੀ

## ਸ਼ਰਧਾਲੂ

*ਸੁਖਮਿੰਦਰ ਸੇਖੋ*

ਸਵੇਰ ਹੋਈ ਕੁੱਤਾ ਨੀਂਦ ਤੋਂ ਜਾਗਿਆ। ਅੰਗੜਾਈ ਲਈ ਤੇ ਦਰੱਖਤ ਦੀਆਂ ਜੜ੍ਹਾਂ ਨੂੰ ਸੁੰਘਕੇ ਪਿਸ਼ਾਬ ਕੀਤਾ ਤੇ ਅਗਾਂਹ ਤੁਰ ਗਿਆ।

ਇਕ ਆਦਮੀ ਉਸ ਰਸਤਿਓਂ ਲੰਘਣ ਲੱਗਾ, ਉਸ ਨੂੰ ਵੀ ਪਿਸ਼ਾਬ ਦਾ ਜ਼ੋਰ ਪਿਆ। ਉਸਨੇ ਵੀ ਦਰੱਖਤ ਦੀਆਂ ਜੜ੍ਹਾਂ ਵਿਚ ਪਿਸ਼ਾਬ ਕਰ ਦਿੱਤਾ।

ਕੁਝ ਦੇਰ ਬਾਅਦ ਉਥੋ ਦੋ ਔਰਤਾਂ ਲੰਘਣ ਲੱਗੀਆਂ। ਉਨ੍ਹਾਂ ਦੇ ਹੱਥਾਂ ਵਿਚ ਥਾਲ ਸਨ। ਥਾਲ ਵਿਚ ਫੁੱਲ, ਮਿੱਠਾ ਤੇ ਚੌਲ। ਉਨ੍ਹਾਂ ਅਗਾਂਹ ਪੂਜਾ ਸਥਾਨ 'ਤੇ ਪਹੁੰਚਣ ਤੋ ਪਹਿਲਾਂ ਜਦੋ ਤੱਕਿਆ ਕਿ ਦਰੱਖਤ ਦੀਆਂ ਜੜ੍ਹਾਂ ਵਿਚ ਕਿਸੇ ਨੇ ਸ਼ਰਧਾ ਵਜੋ ਵਜੋ ਪਾਣੀ ਦਿੱਤਾ ਹੋਇਆ ਹੈ ਤਾਂ ਉਨ੍ਹਾਂ ਇਸ ਦਰੱਖਤ ਨੂੰ ਪਵਿੱਤਰ ਸਮਝਦਿਆਂ ਉਥੇ ਫੁੱਲ, ਚੌਲ ਤੇ ਮਿੱਠੇ ਨਾਲ ਸ਼ਰਧਾ ਪੂਰਵਕ ਮੱਥਾ ਟੇਕਿਆ ਤੇ ਅਗਾਂਹ ਹੋ ਤੁਰੀਆਂ।

---ਹੁਣ ਹੌਲੀ ਹੌਲੀ ਉਥੇ ਰੋਜ਼ਾਨਾ ਸ਼ਰਧਾਲੂਆਂ ਦੀ ਭੀੜ ਇਕੱਤਰ ਹੋਣ ਲੱਗੀ ਸੀ। ਦੇਖਦਿਆਂ ਦੇਖਦਿਆਂ ਉਸ ਥਾਂ 'ਤੇ ਧਰਮ ਸਥਾਨ ਦਾ ਨਿਰਮਾਣ ਹੋਣ ਲੱਗ ਪਿਆ।

—0—

## ਹੋਂਦ

*ਰਾਮ ਪ੍ਰਕਾਸ਼ ਟੋਨੀ*
98763--51093

" ਉਹ ਬਈ ਕਾਮਰੇਡਾ, ਆ ਜਾ । ਅੱਜ ਤੈਨੂੰ ਹੀ ਯਾਦ ਕਰਦੇ ਸਾਂ। " "ਓਏ ਕਾਮਰੇਡ ਹਾਂ ਕਾਮਰੇਡ ਹੀ ਰਹਿਣਾ , ਤੁਹਾਡੇ ਵਾਂਗੂੰ ਮੌਕਾਪ੍ਰਸਤ ਲੋਕ ਨਹੀ ਹਾਂ ਕਦੇ ਚਿੱਟੀ ਤੇ ਕਦੇ ਨੀਲੀ, ਤੇ ਕਦੇ ਪੀਲੀ ਪੱਗ ਬੰਨ੍ਹ ਲਈ । "

" ਤਾਇਆ, ਅੱਜ ਅਸੀ ਤੈਨੂੰ ਇਹੀ ਗੱਲ ਪੁੱਛਣੀ ਹੈ। ਬਸ ਬਈ ਕਾਮਰੇਡ ਬੜਕਾਂ ਮਾਰਨੋਂ ਨਹੀ ਹਟਦੇ। ਆਹ ਅਸੀ ਨਵੀਂ ਬਣੀ ਸਰਕਾਰ ਦੀ ਗੱਲ ਕਰਦੇ ਸਾਂ, ਬਈ ਨਾਲੇ ਤਾਂ ਕਾਮਰੇਡ ਕਾਂਗਰਸੀਆਂ ਨਾਲ ਜਾ ਰਹੇ ਸਨ ਤੇ ਨਾਲੇ ਵਿੱਚੇ ਮੋਕ ਜਿਹੀ ਮਾਰ ਦਿੰਦੇ ਨੇ। ਅਸੀ ਕਿਹਾ ਬਈ ਅੱਜ ਕਾਮਰੇਡ ਨੂੰ ਪੁੱਛਦੇ ਹਾਂ। "

" ਓਏ ਅਸੀ ਕਾਮਰੇਡ ਹੁੰਦੇ ਹਾਂ। ਅਸੀ ਆਪਣੀ ਹੋਂਦ ਥੋੜ੍ਹੋ ਗੁਆ ਲੈਣੀ ਹੈ। ਓਏ ਅਸੀ ਧਨੀਆਂ ਤੇ ਸਰਮਾਏਦਾਰਾਂ ਨੂੰ ਲਲਕਾਰਦੇ ਹਾਂ, ਬਰਾਬਰਤਾ ਵਾਸਤੇ ਲੜਦੇ ਹਾਂ। ਜੇ ਬਰਾਬਰਤਾ ਹੀ ਹੋ ਗਈ ਤਾਂ ਅਸੀ ਰੌਲਾ ਕਾਹਦਾ ਤੇ ਕੇਹੜੇ ਮੂੰਹ ਨਾਲ ਕੇਹੜੇ ਮੁੱਦੇ ਤੇ ਪਾਵਾਂਗੇ, ਟੰਗ ਤਾਂ ਅਸੀ ਮਾੜੀ -ਮੋਟੀ ਅੜਾਉਣੀ ਹੁੰਦੀ ਹੈ। ਤਾਹੀਉ ਪੰਗਾ ਪਊਗਾ, ਫੇਰ ਸਾਡੀ ਹੋਂਦ ਰਹੂਗੀ, ਪੁੱਛ-ਪਰਤੀਤ ਹੋਊਗੀ। ਅਸੀ ਕੋਈ ਕਾਂਗਰਸੀ ਥੋੜ੍ਹੋ ਬਣ ਗਏ ਹਾਂ। ਹਾਲਾਤਾਂ ਨਾਲ ਸਮਝੋਤਾ ਤਾਂ ਕਰਨਾ ਹੀ ਪੈਂਦਾ ਹੈ ਹੋਂਦ ਬਚਾਉਣ ਲਈ।"—0—

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

### ❀ ਆਪੇ ਵੇਖ ਲਓ ❀

ਖੇਤਰ ਧਰਮ ਦਾ ਹੈ, ਜਾਂ ਹੈ ਰਾਜਨੀਤੀ,
ਲੀਡਰ ਕਰਨ ਅੱਗੇ ਸਦਾ ਲੁੱਚਿਆਂ ਨੂੰ।
ਧੱਕੜ, ਧਾੜਵੀ ਤੇ ਧੜੇ ਬਾਜ਼ ਪਿਆਰੇ,
ਪੁੱਛੇ ਕੌਣ ਕਿਰਦਾਰ ਦੇ ਉੱਚਿਆਂ ਨੂੰ ?
ਲੁੱਟਣ ਗੋਲਕਾਂ ਅਤੇ ਖ਼ਜ਼ਾਨਿਆਂ ਨੂੰ,
ਪੀੜਾਂ ਵੰਡਦੇ ਪੀੜ ਪਰੁੱਚਿਆਂ ਨੂੰ।
ਜੇ ਨਹੀਂ ਯਕੀਨ, ਤਾਂ ਕੈਲਵੀ ਜੀ !
ਆਪੇ ਵੇਖ ਲਓ, ਸੂਰਮੇ ਸੁੱਚਿਆਂ ਨੂੰ।

----- 0 -----

### ❀ ਸਾਨੂੰ ਓਦੋਂ ਸ਼ੈਤਾਨ ਪ੍ਰੇਰਦਾ ਹੈ ❀

ਰੱਬ ਆਖਦਾ: ਕੰਮ ਨਿਪਟਾਓ ਅੱਜ ਹੀ,
ਅਸੀਂ ਓਸ ਨੂੰ ਕਲ੍ਹ ਤੇ ਟਾਲਦੇ ਹਾਂ।
ਸਾਨੂੰ ਓਦੋਂ ਸ਼ੈਤਾਨ ਪ੍ਰੇਰਦਾ ਹੈ,
ਅਸੀਂ ਲੱਖ ਬਹਾਨੇ ਫਿਰ ਭਾਲਦੇ ਹਾਂ।
ਸਾਡੇ ਦਿਲਾਂ 'ਚ ਸਮੇਂ ਦੀ ਕਦਰ ਨਹੀਂ ਹੈ,
ਸਮਾਂ ਵਾਂਗ ਪਰਾਲੀ ਦੇ ਬਾਲਦੇ ਹਾਂ।
ਜੜੋਂ ਪੁੱਟਦੇ ਹਾਂ ਰੁੱਖ ਫਲਾਂ ਵਾਲੇ,
ਫਲ ਕੰਧਾਂ ਤੋਂ ਕੈਲਵੀ ਭਾਲਦੇ ਹਾਂ।

----- 0 -----

### ❀ ਨੇਕ ਸਲਾਹ ❀

ਦੁਨੀਆਂ ਵਿੱਚ ਆਇਐਂ, ਆ ਕੇ ਐਸ਼ ਕਰ ਤੂੰ,
ਜਿੰਨਾ ਚਿਰ ਨੇ ਵਗਦੇ ਸਾਹ ਮੀਆਂ।
ਨਵਾਂ ਚੋਲਾ ਸੰਵਾ ਤੇ ਬਣ ਬਾਬਾ,
ਪੁੜੀਆਂ ਬੰਨ੍ਹ ਬੰਨ੍ਹ ਵੇਚ ਸਵਾਹ ਮੀਆਂ।
ਰੋਂਦੇ ਮਰ ਗਏ ਹਾਕਮ ਵਜ਼ੀਰ ਏਥੇ,
ਰੋਂਦੇ ਮਰ ਗਏ ਏਥੇ ਕਈ ਸ਼ਾਹ ਮੀਆਂ।
ਨਹੀਂ ਕੈਲਵੀ ਕਿਸੇ ਤੋਂ ਕੁੱਝ ਮੰਗਦਾ,
ਦੇਂਦਾ ਮੁਫ਼ਤ ਵਿੱਚ ਨੇਕ ਸਲਾਹ ਮੀਆਂ।

----- 0 -----

### ❀ ਰਾਂਝਿਆ ! ਸੱਚ ਆਖੇਂ ❀

ਹੀਰ ਆਖਦੀ ਰਾਂਝਿਆਂ ! ਸੱਚ ਆਖੇ:
ਕੋਈ ਦੁਖੀਆਂ ਦੀ ਏਥੇ ਨਾ ਸਾਰ ਲੈਂਦਾ।
ਬਲਦੇ ਬਿਰਛ ਨੂੰ ਛੱਡ ਕੇ ਉਡਣ ਪੰਛੀ,
ਕੌਣ ਆਪਣੇ ਸਿਰ ਤੇ ਭਾਰ ਲੈਂਦਾ ?
ਅੰਨ੍ਹੀ ਪੀਂਹਦੀ ਤੇ ਕੁੱਤੇ ਪਏ ਚੱਟਦੇ ਨੇ,
ਜੀਹਦਾ ਦਾਅ ਫੱਬੇ ਉਹ ਹੀ ਮਾਰ ਲੈਂਦਾ।
ਚਲ ਪੁੱਛੀਏ ਚਲ ਕੇ ਕੈਲਵੀ ਨੂੰ,
ਹਾਲ ਸਮੇਂ ਦਾ ਉਹ ਹੈ ਨਿਤਾਰ ਲੈਂਦਾ।

----- 0 -----

### ❀ ਅਕਲ ਦਾ ਡੰਗ ❀

ਐੜਾ, ਅਕਲ ਨੂੰ, ਨੇੜੇ ਨਾ ਆਉਣ ਦੇਵੀਂ,
ਅਕਲ ਕਰਦੀ ਬਹੁਤ ਹੀ ਤੰਗ ਮੀਆਂ।
ਹੱਕਾਂ ਵਾਸਤੇ ਲੜਨ ਲਈ ਸੀਖਦੀ ਇਹ,
ਕਰਦੀ ਅਮਨ ਤੇ ਚੈਨ ਇਹ ਭੰਗ ਮੀਆਂ।
ਰਾਹ ਪਾਉਂਦੀ ਹੜਤਾਲਾਂ ਤੇ ਧਰਨਿਆਂ ਦੇ,
ਕਰ ਛੱਡਦੀ ਨੰਗ ਮੁਲੰਗ ਮੀਆਂ।
ਮਗਰ ਲੱਗੀਂ ਨਾ ਅਕਲ ਦੇ ਕੈਲਵੀ ਤੂੰ,
ਬੁਰਾ ਡੇਂਗੂ ਤੋਂ ਅਕਲ ਦਾ ਡੰਗ ਮੀਆਂ।

----- 0 -----

*ਤੁਸੀਂ ਵੀ ਸੁਣੋ*

# ਕੁੱਖ ਵਿਚਲੀ ਧੀ ਦੀ ਪੁਕਾਰ

*ਸਰਦਾਰ ਪੰਛੀ*
*9417091668*

ਕੁੱਖ 'ਚੋਂ ਜੋ ਆਵਾਜ਼ ਆਂਦੀ ਹੈ,
ਸੁਣਦੇ ਹੀ ਰੂਹ ਕੰਬ ਜਾਂਦੀ ਹੈ।
ਇਕ ਅਧੂਰੇ ਸ਼ਰੀਰ ਦੀ ਬੱਚੀ,
ਆਪਣਾ ਦੁੱਖ ਇਸ ਤਰ੍ਹਾਂ ਸੁਣਾਂਦੀ ਹੈ।
ਦਿਲ ਨੇ ਚਾਹਿਆ ਕਿ ਆਪਣੀ ਮੰਮੀ ਸੰਗ,
ਸਾਂਝੀ ਆਪਣੀ ਇਕ ਆਰਜ਼ੂ ਕਰ ਲਾਂ।
ਮਨ 'ਚ ਆਇਆ ਕਿ ਮੌਤ ਤੋਂ ਪਹਿਲਾਂ,
ਆਪਣੇ ਕਾਤਿਲ ਥੀਂ ਗੁਫ਼ਤਗੂ ਕਰ ਲਾਂ।
ਮੈਂ ਵੀ ਇਕ ਬਾਤ ਹਾਂ ਮੁਹੱਬਤ ਦੀ,
ਵਿਚ ਵਿਚਾਲੇ ਹੀ ਟੋਕਦੇ ਕਿਉਂ ਹੋ ?
ਜੇ ਹੋ ਮਾਲੀ ਤੁਸੀਂ ਤਾਂ ਫਿਰ ਮੈਨੂੰ,
ਫੁੱਲ ਬਨਣੇ ਤੋਂ ਰੋਕਦੇ ਕਿਉਂ ਹੋ ?
ਘਰ ਵਿੱਚ ਹੋਵੇਗੀ ਜੇ ਨਹੀਂ ਬੇਟੀ,
ਰੱਬ ਦੀ ਰਹਿਮਤ ਕਦੇ ਨਾ ਵਰਸੇਗੀ।
ਸੁੰਞੀ ਸੁੰਞੀ ਭਰਾਵਾਂ ਦੀ ਵੀਣੀ,
ਉਮਰ ਭਰ ਰੱਖੜੀਆਂ ਨੂੰ ਤਰਸੇਗੀ।
ਪੈਦਾ ਹੋਵਨਗੀਆਂ ਨਾ ਜੇ ਕੁੜੀਆਂ,
ਮੁੰਡੇ ਫਿਰ ਕਿਸ ਦੇ ਸੰਗ ਵਿਆਹੋਗੇ।
ਨੂੰਹ ਹੋਵੇਗੀ ਹੀ ਨਹੀਂ ਘਰ ਵਿੱਚ,
ਵੰਸ਼ ਅੱਗੇ ਕਿਵੇਂ ਵਧਾਓਗੇ।
ਬਾਹਰੀ ਹਲਚਲਾਂ ਤੋਂ ਲਗਦਾ ਹੈ,
ਹੁਣ ਮੇਰਾ ਕਤਲ ਹੋਣ ਵਾਲਾ ਹੈ।
ਰੂਪ ਰੱਬ ਦਾ ਜੋ ਡਾਕਟਰ ਹੈ ਉਹੀ,
ਮਾਂ ਨੂੰ ਸੂਈ ਚੁਭੋਣ ਵਾਲਾ ਹੈ।
ਮੰਮੀ ਪਾਪਾ ਦੀ ਸੋਚ ਕਹਿੰਦੀ ਹੈ,
ਹੁਣ ਮੈਂ ਪੈਦਾ ਹੀ ਹੋ ਨਹੀਂ ਸਕਦੀ।
ਹਾਏ ਫ਼ਰਿਆਦ ਵੀ ਕਰਾਂ ਕਿੱਦਾਂ,
ਕੁੱਖ ਦੇ ਵਿੱਚ ਤਾਂ ਰੋ ਨਹੀਂ ਸਕਦੀ।
ਮੌਕਾ ਮਿਲਦਾ ਜਿਹਨਾਂ ਨੂੰ ਰੋਵਣ ਦਾ,
ਉਹ ਬੜੇ ਭਾਗਵਾਨ ਹੁੰਦੇ ਨੇ।
ਕਿੱਦਾਂ ਰੋਵਾਂ, ਕਿ ਸਾਰੇ ਬੱਚੇ ਤਾਂ,
ਜਨਮ ਹੋ ਜਾਣ ਬਾਅਦ ਰੋਂਦੇ ਨੇ।
ਇੱਕ ਪੱਥਰ ਹੈ ਕੁੱਖ ਵਿੱਚ ਲੜਕੀ,
ਆਪਣੀ ਇਸ ਸੋਚ ਨੂੰ ਬਦਲ ਪਾਪਾ।
ਸੋਚ ਸੌੜੀ 'ਚ ਹੋ ਗਿਆ ਲਥਪੱਥ,
ਏਸ ਚਿੱਕੜ 'ਚੋਂ ਹੁਣ ਨਿਕਲ ਪਾਪਾ।
ਮੈਨੂੰ ਜੀਵਨ ਦੀ ਦੇ ਦੁਆ ਪਾਪਾ,
ਮੇਰੇ ਸਿਰ ਉੱਤੇ ਠੰਡੀ ਛਾਂ ਬਣ ਜਾ।
ਤੂੰ ਵੀ ਮੰਮੀ ਮੇਰੀ, ਮੇਰੀ ਖਾਤਿਰ,
'ਕਲਪਨਾ ਚਾਵਲਾ' ਦੀ ਮਾਂ ਬਣ ਜਾ।
ਜਨਮ ਲੈ ਲੈਣ ਦੇ ਐ ਮਾਂ ਤਾਂ ਕਿ,
ਜ਼ਿੰਦਗੀ ਦੀ ਇਹ ਬਾਤ ਚੱਲਦੀ ਰਹੇ।
ਰੱਬ ਨੇ ਬਖ਼ਸ਼ੀ ਹੈ ਜੋ ਅਸਾਂ ਤਾਈਂ,
'ਪੰਛੀ' ਇਹ ਕਾਇਨਾਤ ਚੱਲਦੀ ਰਹੇ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਵਿਤੋਂ ਬਾਹਰਾ ਜੱਫਾ

*ਲਾਲ ਸਿੰਘ ਲਾਲੀ*
*9914610083*

ਮੇਰੀ ਇਕੋ ਹੈ ਅਪੀਲ, ਕੋਈ ਦੇਵਾਂ ਨਾ ਦਲੀਲ।
ਜਿੰਨਾ ਦੇਹੀ ਵਿੱਚ ਜ਼ੋਰ, ਘੱਟ ਉਸ ਤੋਂ ਹੈ ਲਾਈਦਾ।
ਵਿੱਤੋਂ ਬਾਹਰਾ ਜੱਫਾ, ਕਦੇ ਕੰਮ ਨੂੰ ਨੀ ਪਾਈਦਾ।
ਵਿੱਤੋਂ ਬਾਹਰਾ ਜੱਫਾ ...............।

ਪੈਸੇ ਹੋਣ ਜਿੰਨੇ ਕੋਲ, ਕਰੋ ਉਨਾ ਕਾਰੋਬਾਰ।
ਨਾਹੀਂ ਜਣੇ ਕਣੇ ਉੱਤੇ, ਕਦੇ ਕਰੋ ਇਤਬਾਰ।
ਜੋੜ ਹੌਲੀ-ਹੌਲੀ ਪੈਸਾ, ਹੈ ਕੰਮ ਨੂੰ ਵਧਾਈਦਾ।
ਵਿੱਤੋਂ ਬਾਹਰਾ ਜੱਫਾ ...............।

ਵੇਖ ਆਪਣਾ ਸਰੀਰ, ਪਾਵੋ ਕੰਮ ਤਾਈਂ ਹੱਥ।
ਮਨ ਮਾਰੇ ਕਦੇ ਜ਼ੋਰ, ਰੱਖੋ ਹੱਥ ਵਿੱਚ ਨੱਥ।
ਐਂਵੇ ਨੀ ਕਿਸੇ ਦੀ ਕਦੇ, ਚੱਕ ਵਿੱਚ ਆਈਦਾ।
ਵਿੱਤੋਂ ਬਾਹਰਾ ਜੱਫਾ ...............।

ਤੀਰ ਐਂਵੇਂ ਨਾ ਚਲਾਵੋ, ਕਿਤੇ ਖੁੰਝ ਜੇ ਨਿਸ਼ਾਨਾ।
ਲਵੋ ਉਸਤੋਂ ਸਲਾਹ, ਹੋਵੇ ਅਕਲ ਦਾ ਖਾਨਾ।
ਢਿੱਲੀ ਵਾਂਗ ਛੱਡ ਘੋੜਾ, ਕਦੇ ਨੀ ਭਜਾਈਦਾ।
ਵਿੱਤੋਂ ਬਾਹਰਾ ਜੱਫਾ ...............।

ਚੜੋ ਖੰਡੇ ਉੱਤੇ ਸੋਚ, ਜਾਵੇ ਫਿਸਲ ਨਾ ਪੈਰ।
ਪੈਜੇ ਹੱਥ ਕਦੇ ਢਿੱਲਾ, ਫੇਰ ਹੁੰਦੀ ਨਹੀਂ ਖੈਰ।
ਹੱਥ ਫੜ ਜ਼ੋਰ ਨਾਲ, ਕਦੇ ਨਹੀਂ ਦਬਾਈ ਦਾ।
ਵਿੱਤੋਂ ਬਾਹਰਾ ਜੱਫਾ ...............।

ਹੋਵੇ ਆਪ ਨਾਲੋਂ ਮਾੜਾ, ਗੁੱਸਾ ਉਸਤੇ ਨੀ ਝਾੜੀਦਾ।
ਤਕੜੇ ਨੂੰ ਵੇਖ ਕਦੇ, ਨੱਕ ਨਹੀਓਂ ਚਾੜ੍ਹੀ ਦਾ।
"ਲਾਲੀ" ਜਿੰਨੀ ਹੋਵੇ ਲੋੜ, ਹੈ ਉਨਾਂ ਹੋਈ ਖਾਈਦਾ।
ਵਿੱਤੋਂ ਬਾਹਰਾ ਜੱਫਾ ...............।

----0----

# ਗੀਤ

*ਜਰਨੈਲ ਸਿੰਘ ਹਸਨਪੁਰੀ*
*99152-87535*

ਸਦਾ ਭੇਤੀ ਲੈ ਕੇ ਭੇਤ, ਪਿਛੋਂ ਮਾਰਦਾ ਹੈ ਡੰਗ।
ਕਰੇ ਉਤੋਂ-ਉਤੋਂ ਹਿੱਤ, ਝੱਟ ਬਦਲ ਲੈਂਦੇ ਰੰਗ।

ਮਾਰ ਊਟ ਤੇ ਪਟਾਂਗ, ਗੱਲ ਢਿੱਡ ਵਿੱਚੋਂ ਕੱਢੇ।
ਬੈਠਾ ਖਾਈ ਜਾਵੇ ਜਾਨ, ਨਾ ਖਹਿੜਾ ਉਹ ਛੱਡੇ।
ਉੱਤੋਂ ਬੋਲਦਾ ਏ ਮਿੱਠਾ, ਦਿਲੋਂ ਲੱਗਦਾ ਹੈ ਤੰਗ।
ਕਰੇ ਉੱਤੋਂ-ਉੱਤੋਂ ਹਿੱਤ ..................।

ਜਿਸ ਕੋਲ ਬੈਠ ਜਾਵੇ, ਹੁੰਦੀ ਉਸਦੀ ਨਾ ਖੈਰ।
ਕਰੇ ਜਾਣਕੇ ਸ਼ਤਾਨੀ, ਕੱਢੇ ਪਿਛਲਾ ਹੀ ਵੈਰ।
ਕੀਤਾ ਜੀਣਾ ਹੈ ਹਰਾਮ, ਆਕੇ ਜਾਨ ਖਾਵੇ ਨੰਗ।
ਕਰੇ ਉੱਤੋਂ-ਉੱਤੋਂ ਹਿੱਤ ..................।

ਰਹੇ ਢਿੱਡ 'ਚ ਮਰੋੜ, ਪੱਟੂ ਚੁਗਲੀ ਨਾ ਕਰੇ।
ਇਹੋ ਜਿਹੇ ਬੰਦੇ ਕੋਲੋਂ, ਰੱਬਾ ਰੱਖੀਂ ਸਦਾ ਪਰੇ।
ਨਹੀ ਉਸਨੂੰ ਹੈ ਭੈਅ, ਨਾਹੀ ਨੇੜੇ ਤੇੜੇ ਸੰਗ।
ਕਰੇ ਉੱਤੋਂ-ਉੱਤੋਂ ਹਿੱਤ ..................।

"ਹਸਨਪੁਰੀ" ਮੰਗੇ ਖੈਰ ਰੱਖੀਂ ਸਭੇ ਘਰੀਂ ਸੁੱਖ।
ਨਿੱਤ ਉੱਠਕੇ ਸਵੇਰੇ, ਵੇਖਾਂ ਮਾੜੇ ਦਾ ਨਾ ਮੁੱਖ।
ਦੂਰੀ ਉਸ ਕੋਲੋਂ ਰੱਖੀਂ, ਖਿੱਚੇ ਦੂਜੇ ਦੀ ਜੋ ਟੰਗ।
ਕਰੇ ਉੱਤੋਂ-ਉੱਤੋਂ ਹਿੱਤ ..................।

----0----

# ਬੇਨਤੀ ਭਗਤ ਰਵੀਦਾਸ ਜੀ ਅੱਗੇ

*ਮੇਜਰ ਸਿੰਘ ਇਸੜੂ*
*75080-32052*

ਲੱਖਾਂ ਹੀ ਆਸ਼ਕ ਤੇਰੇ ਨੇ,
ਸਾਨੂੰ ਵੀ ਆਸ਼ਕ ਬਣਾ ਲੈ ਤੂੰ।
ਲੱਖਾਂ ਨੂੰ ਪਾਰ ਲਗਾਇਆ ਏ,
ਸਾਨੂੰ ਵੀ ਪਾਰ ਲਗਾ ਲੈ ਤੂੰ।

ਰਾਣੀ ਝਾਲਾਂ ਦੇ ਮਹਿਲਾਂ ਦਾ,
ਸੱਦਾ ਤੂੰ ਮਨਜ਼ੂਰ ਕੀਤਾ।
ਸਭ ਪੰਡਤਾਂ ਨਾਲ ਖਾਣਾ ਖਾ ਕੇ,
ਹੰਕਾਰ ਉਨ੍ਹਾਂ ਦਾ ਚਕਨਾਚੂਰ ਕੀਤਾ।
ਫਿਰ ਵੀ ਰੱਬ ਦੇ ਸ਼ੁਕਰਾਨੇ ਅੰਦਰ,
ਅੱਖਾਂ 'ਚੋਂ ਅੱਥਰੂ ਬਹਾ ਲੈ ਤੂੰ।
ਲੱਖਾਂ ਨੂੰ ਪਾਰ ........................।

ਧੋਬੀ ਦੀ ਬੇਟੀ ਤਾਰੀ ਸੀ,
ਰਾਜੇ ਪੀਪੇ ਦੇ ਕੁੜਤੇ ਰਾਹੀਂ ਤੂੰ।
ਰਾਜੇ ਦੀ ਨਿਮਰਤਾ ਦੇਖ,
ਉਸਨੂੰ ਵੀ ਲੈ ਲਿਆ ਬਾਹੀਂ ਤੂੰ।
ਸਾਨੂੰ ਵੀ ਕਰਮਾਂ ਮਾਰਿਆਂ ਨੂੰ,
ਆਪਣੇ ਚਰਨੀ ਲਾ ਲੈ ਤੂੰ।
ਲੱਖਾਂ ਨੂੰ ਪਾਰ ........................।

ਮੀਰਾਂ ਬਾਈ ਨੂੰ ਨਾਮ ਦੇ ਕੇ,
ਲਿਵ ਉਸਦੀ ਅੰਦਰ ਲਾਈ ਸੀ।
ਨਿਡਰ ਬਹਾਦਰ ਬਣਨੇ ਦੀ,
ਉਸਨੂੰ ਜੁਗਤ ਸਿਖਾਈ ਸੀ।
ਤਰਸ ਕਰਕੇ ਸਾਡੇ ਉੱਤੇ ਵੀ,
ਆਪਣਾ ਨਾਮ ਜਪਾ ਲੈ ਤੂੰ।
ਲੱਖਾਂ ਨੂੰ ਪਾਰ ........................।

ਪੰਜਾਂ ਚੋਰਾਂ ਸਾਨੂੰ ਘੇਰ ਲਿਆ,
ਪਾਰ ਲਗਾ ਦੋ ਬੇੜਾ ਜੀ।
ਇਸ ਜੱਗ ਵਿੱਚ ਕੋਈ ਮੀਤ ਨਹੀਂ,
ਖਤਮ ਕਰ ਦਿਓ ਚੁਰਾਸੀ ਗੇੜਾ ਜੀ।
ਮੇਜਰ ਮੂਰਖ ਨੂੰ ਵੀ ਪਿਆਰੇ,
ਨਾਮ ਰਟਨ ਵਿੱਚ ਲਾ ਲੈ ਤੂੰ।

ਲੱਖਾਂ ਹੀ ਆਸ਼ਕ ਤੇਰੇ ਨੇ,
ਸਾਨੂੰ ਵੀ ਆਸ਼ਕ ਬਣਾ ਲੈ ਤੂੰ।
ਲੱਖਾਂ ਨੂੰ ਪਾਰ ਲਗਾਇਆ ਏ,
ਸਾਨੂੰ ਵੀ ਪਾਰ ਲਗਾ ਲੈ ਤੂੰ।

—0—

# ਕ੍ਰਿਤ

*ਕ੍ਰਿਪਾਲ ਸਿੰਘ, ਚੰਡੀਗੜ੍ਹ*

ਹੱਥ ਤੇ ਹੱਥ ਨਾ ਧਰ ਕੇ ਬਹਿ ਜਾ।
ਕੁਝ ਨਾ ਕੁਝ ਤਾ ਕਰਿਆ ਕਰ
ਵਿਹਲੜਾਂ ਵਿੱਚ ਤੇਰਾ ਨਾ ਨ ਆਵੇ
ਵਿਹਲਿਆਂ ਵਾਂਗ ਨ ਲੜਿਆ ਕਰ
ਹਵਾਈ ਕਿਲੇ ਬਨਾਉਨਾ ਰਹਿਨੈ
ਸ਼ੇਖ ਚਿਲੀ ਨ ਬਣਿਆ ਕਰ
ਉਖਲੀਆ ਵਾਲੇ ਰਾਹ ਤੂੰ ਛਡ ਦੇ
ਨਵੇਂ ਰਾਹਾਂ ਤੇ ਫਿਰ ਤੁਰਿਆ ਕਰ
ਇਹ ਜੀਵਨ ਹੈ ਬੜਾ ਅਮੁਲਾ
ਇਸ ਨੂੰ ਸਫਲਾ ਕਰਿਆ ਕਰ
ਇਹ ਹੀ ਸਭ ਨੂੰ ਪਾਰ ਲੰਘਾਵੇ
ਨਾਮ ਪ੍ਰਭੂ ਦਾ ਜਪਿਆ ਕਰ
ਐਵੇਂ ਕਿਧਰੇ ਡੋਲ ਨ ਜਾਵੀਂ
ਸਾਧ ਸੰਗਤ ਤੂੰ ਕਰਿਆ ਕਰ
ਬਾਬਿਆਂ ਵਾਲੇ ਰਾਹ ਤੂੰ ਛੱਡ ਦੇ
ਗੁਰੂ ਨਾਨਕ ਦਾ ਪੱਲਾ ਫੜਿਆ ਕਰ।

—0—

## ਅੰਦਰੋਂ ਕਾਲੇ ਲੋਕ

*ਰਣਜੀਤ ਆਜਾਦ ਕਾਂਝਲਾ*
09464697781

ਬਾਹਰੋਂ ਦਿਸਦੇ ਚਿਟੇ ਅੰਦਰੋਂ ਕਾਲੇ ਲੋਕ !
ਕਿਉਂ ਨੇ ਕਰਦੇ ਐਨੀ ਈਰਖ਼ਾ-ਸਾੜੇ ਲੋਕ !

ਚੱਲਿਆ ਤੀਰ ਕਮਾਨੋਂ ਮੁੜ ਕੇ ਆਵੇ ਨਾ ,
ਗੱਲ ਜ਼ੁਬਾਨੋ ਆਖੀ ਲਾਊਂਦੇ ਤਾਲੇ ਲੋਕ !

ਚਿਰ ਤੋਂ ਵਿਛੜਿਆ ਮੁੜ ਆ ਰਲਿਆ ,
ਟੁਟ ਕੇ ਜੁੜੇ ਹੈ ਜਾਂਦੇ ਨੇ ਸੰਭਾਲੇ ਲੋਕ !

ਵਿੱਚ ਕਚਹਿਰੀ ਫ਼ੈਸਲੇ ਹੁੰਦੇ ਵੇਖ ਰਹੇ ,
ਨਿਆਂ ਤਰਾਜ਼ੂ ਤਕਦੇ ਸਬਰ ਵਾਲੇ ਲੋਕ !

ਕੌਣ ਕਿਸੇ ਲਈ ਜਾਨ ਤਲੀ ਤੇ ਧਰਦਾ ਹੈ ?
ਆਪਾ ਵਾਰਨ ਵਾਲੇ ਕਿਥੇ ਨੇ ਮਤਵਾਲੇ ਲੋਕ !

ਗਰਜ਼ ਪਿਛੇ ਸਭ ਊਰੀ ਵਾਂਗੂ ਘੁੰਮਦੇ ਨੇ ,
ਗਰਜ਼ ਪੂਰੀ ਹੋਈ ਨਾ ਮਿਲਦੇ ਭਾਲੇ ਲੋਕ !

ਵਿਚ ਚਿੰਤਾ ਬੀਤ ਗਿਆ ਹੈ ਜੀਵਨ ਸਾਰਾ ,
ਪ੍ਰੀਤ ਪਿਆਰ ਦੇ ਕਿੱਸੇ ਪੜ੍ਹਦੇ ਨੇ ਮਤਵਾਲੇ ਲੋਕ !

ਹੌਸਲਾ ਰੱਖ ਕੇ ਅਪਣਾ ਫਰਜ਼ ਨਿਭਾਈ ਜਾਹ ,
ਮਿਲੂਗਾ ਫਲ ਹਮੇਸ਼ਾ ਝੜਨੇ ਚਿਟੇ ਕਾਲੇ ਲੋਕ !

'ਅਜ਼ਾਦ' ਸੋਚ ਦਾ ਮਾਲਕ ਬਣ ਕੇ ਟੁਰਿਆ ਚਲ ,
ਆ ਦਰ ਤੇ ਫ਼ਤੇਹ ਬੁਲਾਉਣੀ ਹੋਏ ਕਾਹਲੇ ਲੋਕ!

---0---

## ਸਰੰਹਦ ਵਾਲੀ ਕੰਧ

*ਜਸਪਾਲ ਸਿੰਘ ਕੰਵਲ*
*8968968397*

ਚੇਤਾ ਜਦੋਂ ਆਏ ਸਰੰਹਦ ਵਾਲੀ ਕੰਧ ਦਾ।
ਦਿਲ ਭੁੱਬਾਂ ਮਾਰੇ ਅਤੇ ਅੰਗ-ਅੰਗ ਕੰਬਦਾ।

ਜ਼ਾਲਮ ਨੇ ਵੇਖੋ ਦੋ ਮਾਸੂਮ ਜਿੰਦਾਂ ਘੇਰੀਆਂ।
ਨਿੱਕੇ ਨਿੱਕੇ ਪੈਰਾਂ ਵਿੱਚ ਪਾਈਆਂ ਕਾਹਤੋਂ ਬੇੜੀਆਂ।
ਹੰਸਾਂ ਜਿਹੀ ਜੋੜੀ ਹੱਥੀਂ ਹੱਥਕੜੀ ਬੰਨ੍ਹਦਾ।
ਦਿਲ ਭੁੱਬਾਂ ਮਾਰੇ ....................।

ਮੀਲਾਂ ਤਾਂਈ ਤੋਰਿਆ ਸੀ ਅਲੜ੍ਹ ਜਿਹੇ ਬਾਲਾਂ ਨੂੰ।
ਡਰਾਇਆ ਧਮਕਾਇਆ ਦਸ਼ਮੇਸ਼ ਦਿਆਂ ਲਾਲਾਂ ਨੂੰ।
ਪਰ ਮਾਤਾ ਗੁਜਰੀ ਦਾ ਜੇਰਾ ਨਹੀਓਂ ਹੰਭਦਾ।
ਦਿਲ ਭੁੱਬਾਂ ਮਾਰੇ ....................।

ਸਭ ਪਾਸੇ ਵੈਰੀ ਕੋਈ ਦਰਦੀ ਨਾ ਦਿਸਿਆ।
ਸੁੱਚੇ ਨੰਦ ਜੇਹਿਆਂ ਤੇਲ ਬਲਦੀ ਤੇ ਸਿਟਿਆ।
ਜਾਵਾਂ ਬਹਿਲਾਰੇ ਤੇਰੇ ਸ਼ੇਰ ਮੁਹੰਮਦਾ।
ਦਿਲ ਭੁੱਬਾਂ ਮਾਰੇ ....................।

ਸ਼ੇਰਾਂ ਵਾਂਗੂੰ ਗਰਜੇ ਮਰਦ ਅਗੰਮੜੇ ਦੇ ਲਾਲ।
ਕਾਇਨਾਤ ਸੁਰਖ ਹੋਈ ਧਰਤੀ ਬੇਹਾਲ।
ਸਿਦਕ ਪਿਆਰਾ ਕਿਹਾ ਫਿਕਰ ਨਹੀਓਂ ਜਿੰਦ ਦਾ।
ਦਿਲ ਭੁੱਬਾਂ ਮਾਰੇ ....................।

ਪਾ ਗਏ ਫਤਹਿ, ਫਤਹਿ ਨੀਹਾਂ 'ਚ ਗਜਾਕੇ।
ਹੋਏ ਧਰਮੋਂ ਕੁਰਬਾਨ ਸ਼ਾਨ ਸਿੱਖੀ ਦੀ ਵਧਾਕੇ।
ਛਾ ਗਿਆ ਸਰੂਰ ਸਿੱਖੀ ਦੀ ਕੰਵਲ ਜਿਹੀ ਸੁਗੰਧ ਦਾ।
ਦਿਲ ਭੁੱਬਾਂ ਮਾਰੇ ਅਤੇ ਅੰਗ ਅੰਗ ਕੰਬਦਾ।

---0---

# ਸਹਿਯੋਗੀਆਂ ਦੇ ਪੱਤਰ

**ੴ ਸਤਿਗੁਰ ਪ੍ਰਸਾਦਿ**

*ਹੈ ਮੇਰੀ ਬੁਧੀ ਮੋਟੀ ਤੇ ਮੇਰੀ ਕਲਮ ਵੀ ਛੋਟੀ।*
*ਕਿਵੇਂ ਲਿਖਾਂ ਮੈਂ ਤੇਰੀਆਂ ਸਿਫਤਾਂ।*
*ਮੇਰੀ ਇਹ ਅਕਲ ਵੀ ਖੋਟੀ।*

ਮੇਰੇ ਬੜੇ ਪੁਰਾਨੇ ਸੁਹਿਰਦ ਮਿਤ੍ਰ ਸੇਵਕ ਸਾਹਿਬ ਜੀ,

**ਵਾਹਿਗੁਰੂ ਜੀ ਕਾ ਖਾਲਸਾ॥**
**ਵਾਹਿਗੁਰੂ ਜੀ ਕੀ ਫਤਹਿ॥**

ਆਪ ਜੀ ਵਾਕਿਆ ਹੀ ਪੂਰੇ ਸੇਵਕ ਹੋ ਤੇ ਇਹ ਸੇਵਾ ਵੀ ਤਨੋ ਮਨੋ ਧਨੋ ਪੂਰੀ ਮਿਹਨਤ ਤੇ ਲਗਨ ਨਾਲ ਕਰ ਰਹੇ ਹੋ ਮੇਰੀ ਕਲਮ ਵਿੱਚ ਏਨੀ ਜਾਨ ਹੀ ਨਹੀਂ ਕਿ ਤੁਹਾਡੇ ਇਸ ਵਡੇ ਕਾਰਜ ਬਾਰੇ ਕੁਝ ਲਿਖ ਸਕੇ। ਫਿਰ ਵੀ ਆਪਨੀ ਤੁਛ ਬੁਧੀ ਅਨੁਸਾਰ ਚਾਰ ਕੁ ਲਾਈਨਾ ਰਾਹੀਂ ਅਪਨੇ ਮਨ ਵਿਚਲੀ ਵੇਦਨਾ ਸੰਗਦੇ-ਸੰਗਦੇ ਭੇਟ ਕਰ ਰਿਹਾ ਹਾਂ। ਕਿਉਂ ਜੋ ਮੈਂ ਨਾ ਤਾਂ ਕੋਈ ਲਿਖਾਰੀ ਹਾਂ ਤੇ ਨਾ ਹੀ ਬੁਧੀਮਾਨ ਹਾਂ। ਭਾਈ ਦਿੱਤ ਸਿੰਘ ਪੱਤ੍ਰਿਕਾ ਸ਼ੁਰੂ ਕਰਕੇ ਇਕ ਬਹੁਤ ਵੱਡਾ ਕਾਰਜ ਆਰੰਭਿਆ ਹੈ ਅਤੇ ਥੋੜ੍ਹੇ ਹੀ ਸਮੇਂ ਵਿੱਚ ਇਸ ਨੂੰ ਚੋਟੀ ਦੇ ਲਿਖਾਰੀਆਂ ਰਾਹੀਂ ਬਹੁਤ ਉੱਚੀ ਪਦਵੀ ਤੇ ਲੈ ਗਏ ਹੋ ਸੋ ਇਸ ਲਈ ਆਪ ਜੀ ਦਾ ਜਿੰਨਾ ਵੀ ਧੰਨਵਾਦ ਕੀਤਾ ਜਾਏ ਥੋੜ੍ਹਾ ਹੈ।

ਲੇਖਕ ਜਿਹੜੇ ਇਸ ਕਾਰਜ ਵਿੱਚ ਹਿੱਸਾ ਲੈ ਰਹੇ ਹਨ ਇਕ ਤੋਂ ਇੱਕ ਵੱਧ ਹਨ ਤੇ ਉਨ੍ਹਾਂ ਦੀ ਸ਼ਲਾਘਾ ਕਰਦੇ ਹੋਏ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਵੱਧ ਚੜ੍ਹ ਕੇ ਹਿੱਸਾ ਪਾਉਂਦੇ ਹੋਏ ਇਸ ਨੂੰ ਹੋਰ ਉਚੀਆਂ ਦੂਰੀਆਂ ਤੱਕ ਲੈ ਜਾਨ।

ਤੁਹਾਡਾ ਆਪਨਾ ਸੰਪਾਦਕੀ ਬਹੁਤ ਹੀ ਵਧੀਆ ਹੁੰਦਾ ਹੈ ਤੇ ਬੜੇ ਨਿਧੜਕ ਹੋ ਕੇ ਉਸ 'ਤੇ ਪਹਿਰਾ ਦੇਂਦੇ ਹੋ। ਮੈਂ ਪ੍ਰਮਾਤਮਾ ਅੱਗੇ ਫਿਰ ਅਰਦਾਸ ਕਰਦਾ ਹਾਂ ਕਿ ਉਹ ਤੁਹਾਨੂੰ ਚੰਗੀ ਸਿਹਤ, ਉਦਮ ਤੇ ਬਲ ਬਖਸ਼ੇ ਕਿ ਤੁਸੀਂ ਵਧ ਚੜ੍ਹ ਕੇ ਇਸ ਕਾਰਜ ਦੀ ਸੇਵਾ ਕਰ ਸਕੋ।

ਬਸ ਮੇਰੀ ਇਹੋ ਹੀ ਇਕ ਤਮੰਨਾ ਹੈ।
ਤੁਹਾਡਾ ਫਿਰ ਤਹਿਦਿਲ ਤੋਂ ਧੰਨਵਾਦੀ ਹਾਂ।

**ਪੱਤ੍ਰਿਕਾ ਤੇ ਤੁਹਾਡਾ ਸ਼ੁੱਭ ਚਿੰਤਕ**
**ਕ੍ਰਿਪਾਲ ਸਿੰਘ**

*ਐਸ.ਸੀ.ਐਫ. 6, ਸੈਕਟਰ 15 ਸੀ, ਚੰਡੀਗੜ੍ਹ।*
*ਪਰਮ ਸਤਿਕਾਰਯੋਗ ਸ: ਨਸੀਬ ਸਿੰਘ ਸੇਵਕ ਜੀ*

*ਸਤਿ ਸ੍ਰੀ ਅਕਾਲ*

*ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅੰਕ ਮਿਲਿਆ। ਦਾਸ ਦੀ ਰਚਨਾ ਛਾਪਣ ਲਈ ਧੰਨਵਾਦ। ਪੱਤ੍ਰਿਕਾ ਵਿੱਚ ਦਿਨ-ਬ-ਦਿਨ ਨਿਖਾਰ ਆ ਰਿਹਾ ਹੈ। ਆਪ ਜੀ ਦੀ ਲਗਨ ਅਤੇ ਮਿਹਨਤ ਨੂੰ ਸਲਾਮ ਕਰਦਾ ਹਾਂ। ਵਾਹਿਗੁਰੂ ਪੱਤ੍ਰਿਕਾ ਨੂੰ ਹੋਰ ਤਰੱਕੀ ਬਖਸ਼ੇ।*

***ਆਪ ਦਾ ਵੀਰ***
*ਸਰਦਾਰ ਪੰਛੀ*

—0—

# ਪਖੰਡਵਾਦ-ਗੀਤ

*ਜਤਿੰਦਰ ਸਿੰਘ ਬੀਬੀਪੁਰ*

ਅੱਜ ਕੱਲ ਭਗਤੀ ਦਾ, ਕੋਈ ਮਤਲਬ ਹੋਰ ਹੋਇਆ।
ਬਾਣਾ ਸਾਧਾਂ ਵਾਲਾ ਏ, ਦਿਲ ਅੰਦਰੋਂ ਚੋਰ ਹੋਇਆ।
ਬਹੁਤੇ ਬਣੇ ਫਿਰਦੇ ਨੇ, ਆਪਣੇ ਆਪ 'ਚ ਕਲਾਧਾਰੀ।
ਕਈ ਜੇਲਾਂ ਵਿੱਚ ਡੱਕੇ ਨੇ, ਫੜ ਸਰਕਾਰਾਂ ਸਾਧ ਬਲਾਤਕਾਰੀ।
ਬਸ ਪੈਸਾ ਕਮਾਉਣ ਲਈ, ਇਹ ਵਰਤ ਰਹੇ ਹੁਸ਼ਿਆਰੀ।
ਇਨ੍ਹਾਂ ਪਖੰਡੀਆਂ ਦਾ, ਧਰਤੀ ਉੱਤੇ ਜ਼ੋਰ ਹੋਇਆ।
ਅੱਜ ਕੱਲ ਭਗਤੀ ਦਾ, .........................।
ਏਥੇ ਜੈਗੋਆਰ, ਔਡੀਆਂ, ਕਾਰਾਂ ਲੈ ਲਈਆਂ ਸੰਤਾਂ ਨੇ।
ਡੇਰੇ ਧੱਕੇ ਨਾਲ ਦੱਬ-ਲਏ, ਕਈ ਪਿੰਡਾਂ ਵਿੱਚ ਮਹੰਤਾਂ ਨੇ।
ਕਈ-ਕਈ ਤੀਵੀਆਂ ਰੱਖੀਆਂ ਨੇ, ਰੱਬ ਦੇ ਸੋਹਣੇ ਕੰਤਾਂ ਨੇ
।
ਬਾਈ ਮੌਡਰਨ ਸਾਧਾਂ ਦਾ, ਦੇਖੋ ਕਿੰਨਾਂ ਟੌਹਰ ਹੋਇਆ।
ਅੱਜ ਕੱਲ ਭਗਤੀ ਦਾ, .........................।
ਸਜਦਾ ਕਰ 'ਜਤਿੰਦਰਾ' ਤੂੰ, ਗੁਰੂ ਨਾਨਕ ਦੇ ਵੱਲ।
ਜਿਹਨੇ ਹੱਥੀ ਚਲਾਇਆ ਸੀ, ਕਰਤਾਰ ਪੁਰੇ ਵਿੱਚ ਹੱਲ।
ਕਿਰਤ ਕਰੋ, ਵੰਡ ਛਕੋ, ਜਿਹੜਾ ਸਮਝਾ ਗਿਆ ਏ ਗੱਲ।
'ਬੀਬੀਪੁਰ' ਵਹਿਮਾਂ ਭਰਮਾਂ ਦਾ, ਕਿਉਂ ਏਨਾ ਸ਼ੋਰ ਹੋਇਆ।

—0—

# ਇੱਕ ਲੱਖ ਦੀ ਮੱਦਦ ਨਾਲ ਸਰਪ੍ਰਸਤ ਮੈਂਬਰ ਬਣੋ

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪਾਠਕਾਂ ਨੂੰ ਅਤਿ ਖੁਸ਼ੀ ਹੋਵੇਗੀ ਕਿ ਇਸ ਨੇ **ਅੱਠ ਸਾਲ ਦਾ ਸ਼ਾਨਦਾਰ ਬੁਲੰਦੀਆਂ ਵਾਲਾ ਸਫ਼ਰ ਪੂਰਾ ਕਰ ਲਿਆ ਹੈ ਤੇ ਜਨਵਰੀ 2018 ਤੋਂ 9ਵੇਂ ਸਾਲ ਦਾ ਸਫ਼ਰ ਸ਼ੁਰੂ ਹੋ ਜਾਵੇਗਾ।** ਪਰਚਾ ਹੁਣ ਬੁਲੰਦੀਆਂ 'ਤੇ ਹੈ। ਪਾਠਕਾਂ ਦੀ ਮੰਗ ਹੈ ਕਿ ਇਹ ਪੇਪਰ ਆਧੁਨਿਕ ਤਕਨੀਕ ਦਾ ਹੋਰ ਵਧੀਆ ਹੋਣਾ ਚਾਹੀਦਾ ਹੈ ਤਾਂ ਕਿ ਇਸ ਦੀ ਦਿੱਖ ਹੋਰ ਵੀ ਵਧੀਆ ਹੋ ਸਕੇ।

ਸੋ ਵਿਚਾਰ ਉਪਰੰਤ ਫੈਸਲਾ ਕੀਤਾ ਹੈ ਗਿਆ ਕਿ ਇਸ ਦੇ **ਸਰਪ੍ਰਸਤ ਮੈਂਬਰ** ਬਣਾਏ ਜਾਣ ਅਤੇ ਹਰ ਸਰਪ੍ਰਸਤ ਇਸ ਕਾਰਜ ਲਈ 1,00000/- ਰੁਪਏ (ਇੱਕ ਲੱਖ) (ਭਾਵੇਂ ਕਿਸ਼ਤਾਂ ਵਿੱਚ) ਅਦਾਰੇ ਨੂੰ ਮਾਲੀ ਮਦਦ ਦੇ ਤੌਰ 'ਤੇ ਦੇਵੇਗਾ। ਅਜੇਹੇ ਸਤਿਕਾਰਯੋਗ ਮੈਂਬਰਾਂ ਨੂੰ **ਫ਼ਖਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ** ਨਾਲ ਸਨਮਾਨਿਤ ਕੀਤਾ ਜਾਵੇਗਾ।

ਸੋ ਪਿਆਰੇ ਪਾਠਕੋ ਆਪਣੀ ਇਸ ਪਿਆਰੀ ਪੱਤ੍ਰਿਕਾ ਦੀ ਮਾਲੀ ਮਦਦ ਕਰਕੇ ਸਰਪ੍ਰਸਤ ਮੈਂਬਰ ਬਣੋ।

ਮਾਇਆ SBI Branch Kajheri ਵਿੱਚ ਜਮ੍ਹਾਂ ਕਰਵਾਈ ਜਾ ਸਕਦੀ ਹੈ।

**A/c No. 65139724105**

IFS Code: SBIN0050435

ਧੰਨਵਾਦਿ ਸਹਿਤ।

**ਮੁੱਖ ਸੰਪਾਦਕ**

# ਸ. ਮਹਿੰਦਰ ਸਿੰਘ ਖਹਿਰਾ (ਇੰਗਲੈਂਡ) ਵੱਲੋਂ ਅਵਾਰਡ ਲਈ ਮਦਦ

ਇੰਗਲੈਂਡ ਨਿਵਾਸੀ ਸ. ਮਹਿੰਦਰ ਸਿੰਘ ਖਹਿਰਾ ਜੋ ਕਿ ਗੁਰਦੁਆਰਾ ਅੰਮ੍ਰਿਤ ਪ੍ਰਚਾਰ ਧਾਰਮਿਕ ਦੀਵਾਨ Old Bury England ਦੇ ਪ੍ਰਧਾਨ ਹਨ ਜੀ ਨੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਹਰ ਸਾਲ ਦੋ ਵਾਰੀ ਦਿੱਤੇ ਜਾਂਦੇ ਫ਼ਖਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ ਲਈ 25,000/-, 25,000/- ਹਰ ਸਾਲ ਇਨ੍ਹਾਂ ਸਮਾਗਮਾਂ ਦੇ ਪ੍ਰਬੰਧ ਲਈ ਵਿੱਤੀ ਮਦਦ ਦੇ ਤੌਰ 'ਤੇ ਦੇਣ ਦਾ ਐਲਾਨ ਕੀਤਾ। ਅਦਾਰੇ ਵਲੋਂ ਸਤਿਕਾਰ ਦੇ ਤੌਰ 'ਤੇ ਉਨ੍ਹਾਂ ਨੂੰ ਪੱਤ੍ਰਿਕਾ ਦੇ ਸਰਪ੍ਰਸਤ ਮੈਂਬਰ ਬਣਾਇਆ ਗਿਆ ਹੈ। ਉਨ੍ਹਾਂ ਦਾ ਬਹੁਤ-ਬਹੁਤ ਧੰਨਵਾਦਿ ਕੀਤਾ ਜਾਂਦਾ ਹੈ।

ਜੇ ਹੋਰ ਵੀ ਸੁਹਿਰਦ ਪਾਠਕ ਵਿੱਤੀ ਮਦਦ ਲਈ ਅੱਗੇ ਆਉਣ ਤਾਂ ਪੱਤ੍ਰਿਕਾ ਦੀ ਛਪਾਈ ਲਈ ਹੋਰ ਵੀ ਵਧੀਆ ਪੇਪਰ ਲਾਕੇ, ਅਤੀ ਸੁੰਦਰ ਦਿੱਖ ਵਾਲੀ ਪੱਤ੍ਰਿਕਾ ਬਣਾਈ ਜਾ ਸਕਦੀ ਹੈ।

ਹਰ ਮਹੀਨੇ 500/-, 1000/- ਆਦਿ ਦੀ ਮਾਲੀ ਮਦਦ ਵੀ ਕਰ ਸਕਦੇ ਹੋ।

ਮਾਇਆ SBI Branch Kajheri ਵਿੱਚ ਜਮ੍ਹਾਂ ਕਰਵਾਈ ਜਾ ਸਕਦੀ ਹੈ।

**A/c No. 65139724105**

IFS Code: SBIN0050435

**ਮੁੱਖ ਸੰਪਾਦਕ**

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD



ੴ ਸਤਿਗੁਰ ਪ੍ਰਸਾਦਿ॥



ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਚੰਡੀਗੜ੍ਹ
ਅਤੇ
ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ, ਚੰਡੀਗੜ੍ਹ)
ਵੱਲੋਂ

# ਕੀਰਤਨ ਦਰਬਾਰ ਅਤੇ ਪੁਸਤਕ ਲੋਕ ਅਰਪਣ ਸਮਾਗਮ

**07 ਜਨਵਰੀ 2018 ਦਿਨ ਐਤਵਾਰ ਸਮਾਂ 10.30 ਤੋਂ 1.30 ਵਜੇ ਬਾਅਦ ਦੁਪਹਿਰ ਤੱਕ**

**ਸਥਾਨ: ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ, ਸੈਕਟਰ 40 ਚੰਡੀਗੜ੍ਹ**

**ਕੀਰਤਨ - ਭਾਈ ਜਸਬੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ 10.30 ਤੋਂ 12.00 ਵਜੇ ਤੱਕ**



ਪੰਥ ਰਤਨ ਗਿਆਨੀ ਦਿੱਤ ਸਿੰਘ

12 ਵਜੇ - ਪ੍ਰਿੰ: ਨਸੀਬ ਸਿੰਘ ਸੇਵਕ ਵੱਲੋਂ ਲਿਖੀ ਪੁਸਤਕ

**ਸਿੱਖ ਕੌਮ ਦੇ ਗੌਰਵਮਈ ਵਿਦਵਾਨ**
**ਗਿਆਨੀ ਦਿੱਤ ਸਿੰਘ**
**ਦਾ ਲੋਕ ਅਰਪਣ**




**ਇਸੀ ਪੁਸਤਕ ਦੇ ਅਧਾਰ ਤੇ Water Waves Media Film Production House Mumbai ਵਲੋਂ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਨਾਲ ਸਬੰਧਤ ਫੀਚਰ ਫਿਲਮ ਬਣਾਈ ਜਾਵੇਗੀ।**



ਭਾਈ ਜਸਬੀਰ ਸਿੰਘ ਰਾਗੀ,
ਪਾਉਂਟਾ ਸਾਹਿਬ ਵਾਲੇ

ਵਿਸ਼ਵ ਭਰ ਦੀਆਂ ਸਮੂਹ ਸੰਗਤਾਂ ਨੂੰ ਇਸ ਸਮਾਗਮ ਵਿੱਚ ਹੁੰਮ-ਹੁੰਮਾ ਕੇ ਸ਼ਿਰਕਤ ਕਰਨ ਦੀ ਅਪੀਲ ਕੀਤੀ ਜਾਂਦੀ ਹੈ।



ਲੇਖਕ
ਪ੍ਰਿੰ: ਨਸੀਬ ਸਿੰਘ ਸੇਵਕ

**ਗੁਰੂ ਕਾ ਲੰਗਰ ਅਤੁੱਟ ਵਰਤੇਗਾ**

ਗੁਰੂ ਪੰਥ ਦੇ ਦਾਸ

| | | |
|---|---|---|
| ਪ੍ਰਿੰ: ਨਸੀਬ ਸਿੰਘ ਸੇਵਕ<br>ਪ੍ਰਧਾਨ ਤੇ ਮੁੱਖ ਸੰਪਾਦਕ<br>9465216530 | ਜਸਪਾਲ ਸਿੰਘ ਕੰਵਲ<br>ਜਨਰਲ ਸਕੱਤਰ ਤੇ ਸੰਪਾਦਕ<br>8968968397 | ਭਾਈ ਜਸਬੀਰ ਸਿੰਘ ਰਾਗੀ,<br>ਪਾਉਂਟਾ ਸਾਹਿਬ ਵਾਲੇ, ਮੁੱਖ ਸਰਪ੍ਰਸਤ<br>8054113113 |

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 16 0036